ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ



ਸੰਪਾਦਕ : ਬਲਵਿੰਦਰ ਬਰਨਾਲਾ ਅੰਕ : ਨਵੰਬਰ-ਦਸੰਬਰ 91 ਕੀਮਤ : 4 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..................................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਸੁਖਬੀਰ ਦੀਆਂ ਤਿੰਨ ਕਵਿਤਾਵਾਂ

ਹੱਥ ਜਿੰਨਾਂ ਨੇ
ਪੱਥਰ ਤੋੜੇ
ਘੜੇ ਤਰਾਸ਼ੇ
ਅਨਘੜ ਨਕਸ਼ ਉਘਾੜੇ
ਹੱਥ ਉਹ ਪੱਥਰਾਂ ਅੱਗੇ ਜੁੜਕੇ
ਬਣੇ ਨਿਤਾਣੇ
ਮੰਗਤੇ ਬਣ ਗਏ
ਮੰਨ ਰਹੇ ਭਾਣੇ
ਪੱਥਰਾਂ ਦੀ ਹੋਣੀ ਦੇ ਸਿਰਜਕ
ਬੁੱਤ ਪੂਜਕ ਹੱਥ
ਬੁੱਤਸ਼ਕਿਨ ਬਣਨੋਂ ਅਸਮਰੱਥ ਹਨ ।

●

ਰੱਬ ਸਿਰਜ ਕੇ
ਰੱਬ ਤੋਂ ਮੈਂ ਵੱਡਾ ਬਣਿਆ ਸਾਂ
ਪਰ ਫੇਰ ਰੱਬ ਦੇ ਅੱਗੇ ਨਿਉਂ 'ਕ
ਗੋਡੇ ਟੇਕੇ ਤੇ ਹੱਥ ਜੋੜੇ
ਊਣਾ ਅਤੇ ਨਿਗੂਣਾ ਬਣਿਆ
ਆਪਣੀ ਹੋਂਦ ਗਵਾਈ
ਹੋਂਦ ਕਿ ਜਿਸ ਦਾ ਹਰ ਪੱਖ ਹੀ ਸੱਖਣਾ ਸੀ
ਸੋਲਾਂ ਕਲਾ ਸੰਪੂਰਨ ਰੱਬ ਸਿਰਜ ਕੇ
ਆਪ ਅਧੂਰਾ ਬਣਨਾ
ਅਣਖ ਗਵਾ ਕੇ
ਮੰਗਤਾ ਬਣ ਕੇ ਥੀਣਾ
ਜੂਨ ਮਨੁੱਖ ਦੀ ਭੋਗਣੀ ਕੀਟਾਂ ਵਾਕਰ
ਧ੍ਰਿਗ ਇਹ ਜੀਣਾ
ਆਖਰ ਰੱਬ ਦੀ ਹੋਂਦ ਮਿਟਾ ਕੇ
ਰੱਬ ਤੋਂ ਮੈਂ ਵੱਡਾ ਬਣਿਆ ਹਾਂ ।

●

ਰੱਬ ਤੋਂ ਮੁਨਕਰ ਹੋ ਕੇ
ਖੁਦ ਰੱਬ ਬਣਨਾ ਚਾਹਿਆ
ਬੁੱਤਸ਼ਕਿਨ ਬਣਕੇ ਮੈਂ ਆਖਰ
ਰੱਬ ਦਾ ਹਰ ਬੁੱਤ ਢਾਹਿਆ
ਹੋਂਦ ਅਧੂਰੀ ਬਣ ਗਈ ਸੀ ਜੋ
ਪੂਰੇ ਰੱਬ ਦੇ ਅੱਗੇ
ਸੁੰਗੜੀ, ਸਿਮਟੀ, ਬੌਣੀ
ਰੱਬ ਢੱਠਾ ਤਾਂ
ਸਿਰ ਮੈਂ ਚੁਕਿਆ ਤੇ ਕੱਦ ਕੱਢਿਆ
ਬੁੱਤਸ਼ਕਿਨ ਤੋਂ ਸਿਰਜਕ ਬਣਿਆ ।

●


## ਤਰਕਸ਼ੀਲ

**ਸੰਪਾਦਕ :**
ਬਲਵਿੰਦਰ ਬਰਨਾਲਾ

★

**ਰਚਨਾਵਾਂ ਲਈ ਸਿਰਨਾਵਾਂ :**
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰਬਰ 22
ਬਰਨਾਲਾ — 148101

★

**ਸੰਪਾਦਕੀ ਬੋਰਡ :**
ਬਲਵਿੰਦਰ ਬਰਨਾਲਾ
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

★

**ਚੰਦਾ :**
ਸਲਾਨਾ—20 ਰੁਪਏ
ਲਾਈਫ—200 ਰੁਪਏ

★

**ਚੰਦੇ ਭੇਜਣ ਲਈ ਪਤਾ :**
ਅਵਤਾਰ ਗੋਂਦਾਰਾ ਐਡਵੋਕੇਟ
ਜਿਲਾ ਅਦਾਲਤ
ਫਰੀਦਕੋਟ (ਪੰਜਾਬ)

★

**ਪ੍ਰਕਾਸ਼ਕ :**
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਸੰਪਾਦਕੀ

ਉਤਰ ਪ੍ਰਦਸ਼ ਦੇ ਉਤਰਕਾਸ਼ੀ ਜਿਲੇ ਵਿੱਚ ਆਏ ਭਾਰੀ ਭੂਚਾਲ, ਜਿਸਦਾ ਕੇਂਦਰ ਅਲਮੋੜਾ ਸੀ ਨੇ ਭਾਰੀ ਤਬਾਹੀ ਕੀਤੀ। ਜਿਥੇ ਹਜਾਰਾਂ ਦੀਆਂ ਜਾਨਾਂ ਜਾਂਦੀਆਂ ਰਹੀਆਂ ਉਥੇ ਇਸ ਭੂਚਾਲ ਨੇ ਹਜ਼ਾਰਾਂ ਜਖਮੀਂ ਕੀਤੇ ਅਤੇ ਹਜਾਰਾਂ ਲੋਕ ਬੇ-ਘਰ ਹੋ ਗਏ। ਭਾਰੀ ਠੰਡ ਦੀ ਆਮਦ ਕਾਰਨ ਹਜਾਰਾਂ ਜਾਨਾਂ ਦੇ ਬਿਨਾ-ਪਰਦ ਹੋਣ ਕਾਰਨ ਹੋਰ ਜਾਣ ਦੀ ਸੰਭਾਵਨਾ ਹੈ। ਅਠਾਰਵੀਂ ਸਦੀ ਤੋਂ ਬਾਅਦ ਭਾਰਤ ਵਿੱਚ 16 ਵੱਡੇ ਭੂਚਾਲ ਆਏ ਜਿੰਨ੍ਹਾਂ ਵਿੱਚ ਸਭ ਤੋਂ ਭਿਆਨਕ 11 ਅਕਤੂਬਰ 1937 ਵਿੱਚ ਕਲਕੱਤਾ ਵਿਖੇ ਆਇਆ ਜਿਸ ਵਿੱਚ ਤਿੰਨ ਲੱਖ ਲੋਕ ਮਾਰੇ ਗਏ ਸਨ। 1976 ਵਿੱਚ ਚੀਨ ਵਿੱਚ ਆਏ ਭਿਆਨਕ ਭੂਚਾਲ ਵਿੱਚ ਦੋ ਲੱਖ ਾਰ ਲੋਕ ਮਾਰੇ ਗਏ।

ਸੰਸਾਰ ਦੇ ਕੁੱਝ ਖਾਸ ਖਿੱਤੇ ਹਨ ਜਿਥੇ ਭੂਚਾਲਾਂ ਦਾ ਦਬਾਅ ਵਧੇਰੇ ਅਤੇ ਵਾਰ ਵਾਰ ਦੇਖਿਆ ਜਾ ਸਕਦਾ ਹੈ। ਜਪਾਨ ਅਤੇ ਅਮਰੀਕਾ ਦਾ ਲਾਸ ਏਂਜਲਜ਼ ਅਜਿਹੇ ਖਿੱਤੇ ਹਨ ਜਿਥੇ ਧਰਤੀ ਕਿਸੇ ਸਮੇਂ ਵੀ ਕੰਬ ਸਕਦੀ ਹੈ ਅਤੇ ਤਬਾਹੀ ਮੱਚ ਸਕਦੀ ਹੈ। ਜਪਾਨ ਵਿੱਚ ਯੋਕੋਹਾਮਾਂ ਖੇਤਰ ਵਿਚ 1923 ਵਿੱਚ ਆਏ ਭੂਚਾਲ ਕਾਰਨ ਦੋ ਲੱਖ ਤੋਂ ਉਪਰ ਜਾਨਾਂ ਚਲੀਆਂ ਗਈਆਂ। ਸੰਸਾਰ ਵਿੱਚ ਕੁੱਝ ਖਿਤੇ ਹਨ ਜਿਥੇ ਭੂਚਾਲ ਨਾ ਮਾਤਰ ਹੀ ਦੇਖੇ ਗਏ ਹਨ ਜਿਸ ਤਰਾਂ ਬਰਤਾਨੀਆਂ ਅਜਿਹਾ ਮੁਲਖ ਹੈ ਜੋ ਭੂਚਾਲਾਂ ਦੀ ਤਬਾਹੀ ਤੋਂ ਬਚਿਆ ਹੋਇਆ ਹੈ।

ਭੂਚਾਲਾਂ ਦੇ ਆਉਣ ਦਾ ਕਾਰਨ ਉਹਨਾਂ ਖਿਤਿਆਂ ਅੰਦਰ ਧਰਤੀ ਹੇਠਲੀਆਂ ਚਟਾਨਾਂ ਦਾ ਖਿਸਕਣਾ ਅਤੇ ਇੱਕ ਦੂਸਰੇ ਨਾਲ ਟਕਰਾਉਣਾ ਹੈ। ਜਿਥੇ ਇਹ ਚਟਾਨਾਂ ਵਧੇਰੇ ਗਤੀਸ਼ੀਲ ਹਨ ਉਥੇ ਭੂਚਾਲਾਂ ਦੀ ਸੰਭਾਵਨਾ ਵਾਰ ਵਾਰ ਬਣੀ ਰਹਿੰਦੀ ਹੈ। ਚਟਾਨਾਂ ਦੇ ਅੰਦਰੂਨੀ ਟਕਰਾ ਕਾਰਨ ਧਰਤੀ ਅੰਦਰ ਘੇਰੇ ਦਮ ਕੰਬ-ਣੀਆਂ ਛਿੜ ਜਾਂਦੀਆਂ ਹਨ। ਜਿਉਂ ਜਿਉਂ ਇਹ ਕੰਬਣੀਆਂ ਕੇਂਦਰ ਤੋਂ ਘੇਰੇ ਦਮ ਦੂਰ ਵੱਲ ਨੂੰ ਸੰਚਾਰ ਕਰਦੀਆਂ ਹਨ ਤਿਉਂ ਤਿਉਂ ਭੂਚਾਲ ਦਾ ਵੇਗ ਘਟਦਾ ਜਾਵੇਗਾ ਇਹ ਬਿਲਕੁਲ ਉਸੇ ਤਰਾਂ ਹਨ ਜਿਸ ਤਰਾਂ ਤਲਾਅ ਵਿੱਚ ਸੁੱਟੇ ਪੱਥਰ ਤਲਾਅ ਦੇ ਪਾਣੀ ਵਿੱਚ ਘੇਰੇ ਦਮ ਲਹਿਰਾਂ ਪੈਦਾ ਕਰ ਦਿੰਦੇ ਹਨ। ਜਿਸ ਥਾਂ ਪੱਥਰ ਡਿੱਗਦਾ ਹੈ ਉਹ ਥਾਂ ਕੇਂਦਰ ਬਣ ਜਾਂਦੀ ਹੈ ਜਿਥੇ ਹਲਚਲ ਵਧੇਰੇ ਹੁੰਦੀ ਹੈ ਅਤੇ ਜਿਉਂ ਜਿਉਂ ਇਹ ਲਹਿਰਾਂ ਦਾ ਸੰਚਾਰ ਘੇਰੇ ਦਮ ਬਾਹਰ ਦੂਰ ਤੱਕ ਅੱਗੇ ਜਾਂਦਾ ਹੈ ਹਲਚਲ ਘਟਦੀ ਜਾਂਦੀ ਹੈ।

ਸੁਆਲ ਉਠਦਾ ਹੈ ਕਿ ਜਿਥੇ ਵਿਗਿਆਨੀਆਂ ਹੋਰ ਕੁਦਰਤੀ ਆਫਤਾਂ ਤੋਂ ਮਨੁੱਖ ਨੂੰ ਬਚਾਉਣ ਦੇ ਸਫਲ ਉਪਰਾਲੇ ਕੀਤੇ ਹਨ ਕੀ ਇਸ ਖੇਤਰ ਵਿੱਚ ਉ ਕੁਝ ਕਰ ਰਹੇ ਹਨ ? ਵਿਗਿਆਨੀਆਂ ਭਾਵੇਂ ਭੂਚਾਲ ਦੇ ਆਉਣ ਵਾਰੇ ਅਗਾਂਉਂ ਪਤਾ ਲਾਉਣ ਲਈ ਤਾਂ ਯੰਤਰ ਤਿਆਰ ਕਰ ਲਏ ਹਨ ਪਰੰਤੂ ਅਜੇ ਇਹਨਾਂ ਨੂੰ ਘੱਟ ਕਰਨ ਜਾਂ ਰੋਕਣ ਵਿੱਚ ਕਾਮਯਾਬ ਨਹੀਂ ਹੋਏ। ਅਮਰੀਕਾ ਦੇ ਵਿਗਿਆਨੀ ਧਰਤੀ ਅੰਦਰ ਪਾਣੀ ਭਰਕੇ ਚਟਾਨਾਂ ਦੇ ਖ਼ਿਸਕਾ. ਨੂੰ ਧੀਮਾਂ ਕਰਨ ਦੇ ਤਜਰਬੇ ਕਰ ਰਹੇ ਹਨ ਤਾਂ ਕਿ ਭੂਚਾਲ ਦੇ ਵੇਗ ਨੂੰ ਘੱਟ ਕੀਤਾ ਜਾ ਸਕੇ। ਪਾਣੀ ਭਰਨਾ ਇੱਕ ਭਾਰੀ ਚਟਾਨ ਦੇ ਦੂਸਰੀ ਉਪਰ ਗਿਰਨ ਦੀ ਪ੍ਰੀਕਿਰਿਆ ਨੂੰ ਧੀਮਾਂ ਕਰ ਸਕਦਾ ਹੈ ਜਿਸ ਕਾਰਨ ਭਿਆ-ਨਕ ਤਬਾਹੀ ਤੋਂ ਬਚਿਆ ਜਾ ਸਕਦਾ ਹੈ। ਜਿਤਨਾ ਸਮਾਂ ਵਿਗਿਆਨੀ ਇਸ ਖੇਤਰ ਵਿੱਚ ਸਫਲ ਨਹੀਂ ਹੁੰਦੇ ਉਤਨਾ ਸਮਾਂ ਇਸ ਭਿਆਨਕ ਤਬਾਹੀ ਤੋਂ ਬਚਿਆ ਨਹੀਂ ਜਾ ਸਕੇਗਾ। ਮਨੁੱਖ ਨੂੰ ਇਹੋ ਜਿਹੇ ਹੀ ਢੰਗ ਤਰੀਕੇ ਅਪਣਾਉਣੇ ਪੈਣਗੇ ਜਿਸ ਨਾਲ ਘੱਟੋ ਘੱਟ ਨੁਕਸਾਨ ਹੋਵੇ। ਮਕਾਨਾਂ ਦੀ ਬਣਤਰ ਦਾ ਖਿਆਲ ਰੱਖਣਾ ਹੀ ਪਵੇਗਾ। ਖਾਸ ਕਰ ਉਹਨਾਂ ਪੱਟੀਆਂ ਅੰਦਰ ਜਿਥੇ ਕਦੇ ਵੀ ਭੂਚਾਲ ਆ ਸਕਦਾ ਹੋਵੇ।

ਸਿਹਤ ਵਿਗਿਆਨ :

# ਆਓ ਯਾਦ ਸ਼ਕਤੀ ਵਿੱਚ ਵਾਧਾ ਕਰੀਏ

-ਬ.ਸ. ਬਰੌਨਾਲਾ

ਸਾਡੀ ਰੋਜਮਰਾ ਦੀ ਜ਼ਿੰਦਗੀ ਵਿੱਚ ਇਹ ਵੀ ਇੱਕ ਸਮੱਸਿਆ ਹੈ ਕਿ ਉਸਨੂੰ ਯਾਦ ਕਿਵੇਂ ਰੱਖੀਏ ਜਿਸਦਾ ਯਾਦ ਰੱਖਣਾ ਬਹੁਤ ਜਰੂਰੀ ਹੈ ਉਸੇ ਤਰਾਂ ਜਿਵੇਂ ਕਿਸੇ ਦੁਖਦਾਈ ਘਟਨਾ ਕਰਮ ਦਾ ਭੁੱਲਣਾ ਜਰੂਰੀ ਹੈ । ਕੁਝ ਖਾਸ ਕੇਸਾਂ ਵਿੱਚ ਤਾਂ ਯਾਦ ਸ਼ਕਤੀ ਦੀ ਪਰਖ ਕਰਕੇ ਯਾਦ ਰੱਖਣ ਦਾ ਇਵ-ਜ਼ਾਨਾਂ ਵੀ ਦਿੱਤਾ ਜਾਂਦਾ ਹੈ। ਪਰੰਤੂ ਕਈ ਵਾਰ ਵਿਸ਼ੇਸ਼ ਨਾਮਾਂ, ਸਥਾਨਾਂ, ਵਸਤੂ ਦੇ ਨਾਮ ਅਤੇ ਵਿਸ਼ੇਸ਼ ਕਿਸਮ ਦੇ ਵਿਚਾਰਾਂ ਨੂੰ ਯਾਦ ਰੱਖਣਾ ਬਹੁਤ ਜਰੂਰੀ ਹੁੰਦਾ ਹੈ ਅਤੇ ਉਹ ਦਿਮਾਗ ਵਿਚੋਂ ਅਚਾਨਕ ਗਾਇਬ ਹੋਏ ਪ੍ਰਤੀਤ ਹੁੰਦੇ ਹਨ ਅਤੇ ਵਾਰ ਵਾਰ ਚੇਤੇ ਕਰਨ ਤੇ ਵੀ ਯਾਦ ਨਹੀਂ ਆਉਂਦੇ ਅਤੇ ਵਿਅਕਤੀ ਭੁੱਲ ਜਾਣ ਦੀ ਪ੍ਰਕਿਰਿਆ ਦਾ ਸ਼ਿਕਾਰ ਹੋ ਜਾਂਦਾ ਹੈ । ਸਵਾਲ ਉਠਦਾ ਹੈ ਕਿ ਅਜਿਹੀ ਸਥਿਤੀ ਤੋਂ ਬਚਣ ਲਈ ਕੀ ਉਪ-ਰਾਲੇ ਕੀਤੇ ਜਾ ਸਕਦੇ ਹਨ ਤਾਂ ਜੋ ਯਾਦ ਸ਼ਕਤੀ ਕਾਇਮ ਰੱਖੀ ਜਾ ਸਕੇ ।

ਇੱਕ ਗੱਲ ਨੋਟ ਕਰਨ ਵਾਲੀ ਹੈ ਕਿ ਦੁਨੀਆਂ ਅੰਦਰ ਅਜੇ ਇਸ ਕਿਸਮ ਦੀ ਕੋਈ ਵੀ ਗੋਲੀ ਤਿਆਰ ਨਹੀਂ ਹੋ ਸਕੀ ਜਿਹੜੀ ਤੁਰੰਤ ਯਾਦ ਸ਼ਕਤੀ ਵਿੱਚ ਵਾਧਾ ਕਰ ਸਕੇ ਜਾਂ ਇਸਨੂੰ ਕਾਇਮ ਰੱਖਣ ਲਈ ਵਿਅਕਤੀ ਨੂੰ ਸਮਰੱਥ ਬਣਾ ਸਕੇ । ਪਰ ਫਿਰ ਵੀ ਕੁਝ ਉਪਾਅ ਤੁਹਾਡੀ ਅਜਿਹੀ ਸਥਿਤੀ ਸਮੇਂ ਮਦਦ ਕਰ ਸਕਦੇ ਹਨ ......

ਤੁਸੀਂ ਕਿਸੇ ਪੁਰਾਣੇ ਵਾਕਫ ਨੂੰ ਰਾਹ ਖੜੇ ਮਿਲ ਜਾਂਦੇ ਹੋ ਅਤੇ ਵਾਰ ਵਾਰ ਯਾਦ ਸ਼ਕਤੀ ਤੇ ਦਬਾ ਪਾ ਕੇ ਵੀ ਤੁਹਾਨੂੰ ਉਸਦਾ ਨਾਮ ਚੇਤੇ ਨਹੀਂ ਆਉਂਦਾ ਜਾਂ ਤੁਸੀਂ ਬਜ਼ਾਰ ਕੁਝ ਵਸਤੂਆਂ ਖਰੀਦਣ ਵਾਸਤੇ ਜਾਂਦੇ ਹੋ । ਮੰਨ ਲਵੋ ਕਿ ਇਹਨਾਂ ਦੀ ਗਿਣਤੀ ਛੇ ਹੈ । ਤੁਸੀਂ ਕੋਈ ਲਿਸਟ ਬਣਾਕੇ ਨਹੀਂ ਲੈ ਕੇ ਜਾਂਦੇ । ਪਹਿਲੀਆਂ ਪੰਜ ਵਸਤੂਆਂ ਖਰੀਦ ਲੈਂਦੇ ਹੋ ਅਤੇ ਛੇਵੀਂ ਦਾ ਨਾਮ ਹੀ ਭੁੱਲ ਜਾਂਦਾ ਹੈ ਅਤੇ ਵਾਰ ਵਾਰ ਯਾਦ ਪ੍ਰਕਿਰਿਆ ਨੂੰ ਟੁੰਬਣ ਤੇ ਵੀ ਵਸਤੂ ਯਾਦ ਨਹੀਂ ਆਉਂਦੀ । ਤੁਸੀਂ ਸੋਚਦੇ ਹੋ ਕਿ ਤੁਹਾਨੂੰ ਕੀ ਹੋ ਗਿਆ ਹੈ ਅਜੇ ਤਾਂ ਜ਼ਿੰਦਗੀ ਦੇ 40 ਸਾਲ ਹੀ ਉਲੰਘੇ ਹਨ ।

ਬਹੁਤੀ ਚਿੰਤਾ ਕਰਨ ਦੀ ਜਰੂਰਤ ਨਹੀਂ ਇਹ ਕੋਈ ਦਿਮਾਗੀ ਬੀਮਾਰੀ ਐਲਜ਼ੀਮਰ (Algeimer) ਨਹੀਂ ਹੈ ਅਤੇ ਨਾ ਹੀ ਅਜਿਹਾ ਕਿਸੇ ਦਿਮਾਗੀ ਫੋੜੇ ਕਾਰਨ ਵਾਪਰਿਆ ਹੈ । ਯਾਦ-ਸ਼ਕਤੀ ਦਾ ਮੰਦ ਪੈਣਾ ਭਾਵੇਂ ਬੁਢਾਪੇ ਕਾਰਨ ਵਧੇਰੇ ਹੁੰਦਾ ਹੈ ਪਰ ਇਹ ਸਾਰੀ ਬਾਲਗ ਉਮਰ ਵਿੱਚ ਕਦੇ ਵੀ ਵਾਪਰਨਾ ਸ਼ੁਰੂ ਹੋ ਸਕਦਾ ਹੈ । ਇਹ ਮੁੱਢਲੀ ਬਾਲਗ ਉਮਰ ਵਿਚ ਧੀਮਾਂ, ਪਰੰਤੂ 50-52 ਸਾਲ ਤੋਂ ਬਾਅਦ ਤੇਜੀ ਨਾਲ ਵਾਪਰਣ ਵਾਲਾ ਵਰਤਾਰਾ ਹੈ । ਅਜਿਹਾ ਵਾਪਰਨ ਦੇ ਕਾਰਨ ਵਧਦੀ ਉਮਰ ਤੋਂ ਬਿਨਾਂ ਹੋਰ ਵੀ ਹੋ ਸਕਦੇ ਹਨ- ਜਿਸ ਤਰਾਂ ਲਗਾਤਾਰ ਕਿਸੇ ਸਮੱਸਿਆ ਕਾਰਨ ਬਣਿਆ ਦਿਮਾਗੀ ਤਣਾਅ, ਦਿਮਾਗੀ ਚਿੰਤਾ, ਦਿਮਾਗੀ ਦਬਾਓ, ਜਾਂ ਹੋਰ ਬਾਹਰੀ ਸ਼ਕਤੀਆਂ ਜਿਸ ਤਰਾਂ ਸਮਾਜਿਕ ਰੁਝੇਵੇਂ, ਘਬਰਾ-ਹਟ ਅਤੇ ਕੁਝ ਖਾਸ ਹਾਲਤਾਂ ਵਿੱਚ ਕਿਸੇ ਵਿਅਕਤੀ ਦੇ ਵਿਅਕਤੀਤਵ ਨੂੰ ਲੱਗੇ ਧੱਕੇ ਜਾਂ ਅਜਿਹਾ ਡਰ ਵੀ ਹੋ ਸਕਦੇ ਹਨ ।

ਤੁਹਾਨੂੰ ਆਪਣੀ ਯਾਦ ਸ਼ਕਤੀ ਬਾਰੇ ਚਿੰਤਾ ਖੜੀ ਹੋ ਜਾਂਦੀ ਹੈ ਅਤੇ ਇਸਦੇ ਮੰਦ ਪੈਣ ਬਾਰੇ ਤੁਸੀਂ ਵਾਰ ਵਾਰ ਸੋਚਦੇ ਹੋ ਕਿ ਇਸਨੂੰ ਕਾਇਮ ਰੱਖਣ ਲਈ ਕਿਹੋ ਜਿਹੇ ਢੰਗ ਤਰੀਕੇ ਅਪਨਾਏ ਜਾ ਸਕਦੇ ਹਨ । ਤੁਹਾਡੀ ਅਜਿਹੇ ਸਮੇਂ ਮੱਦਦ ਹੇਠਾਂ ਦਿੱਤੇ ਤਰੀਕੇ ਤੇ ਦਾਅ ਪੇਚ ਕਰ ਸਕਦੇ ਹਨ...

**ਯਾਦ ਸ਼ਕਤੀ ਦੀ ਸਿਖਲਾਈ :-**

ਸਭ ਤੋਂ ਪਹਿਲਾਂ ਅਤੇ ਅਤਿ ਜਰੂਰੀ ਨੁਕਤਾ ਹੈ ਯਾਦ ਸ਼ਕਤੀ ਦੀ ਸਿਖਲਾਈ ਕਰਨਾ । ਫਿਰ ਇਸ ਲਈ ਸਭ ਤੋਂ ਵਧੀਆ ਤਰੀਕਾ ਕੀ ਹੋ ਸਕਦਾ ਹੈ ? ਇਸਦਾ ਜਵਾਬ ਹਰ ਡਾਕਟਰੀ ਵਿਗਿਆਨ ਦਾ ਵਿਦਿਆਰਥੀ ਸੌਖਿਆਂ ਹੀ ਦੇਵੇਗਾ ਕਿ ਦਿਮਾਗੀ ਸ਼ਕਤੀ ਵਧਾਉਣ ਵਾਲੀ ਤਕਨੀਕ ਦੀ ਵਰਤੋਂ ਕੀਤੀ ਜਾਵੇ । ਸ਼ਰੀਰਕ ਵਿਗਿਆਨ ਦੇ ਸ਼ਬਦੀ ਭੰਡਾਰਾਂ ਥੱਲੇ ਦੱਬੇ, ਸਿਰ ਸੁੱਟੀ ਬੈਠੇ ਬਹੁਤ ਸਾਰੇ ਪਹਿਲੇ ਸਾਲ ਦੇ ਡਾਕਟਰੀ ਵਿਗਿਆਨ ਦੇ ਵਿਦਿਆਰਥੀ ਇਸ ਤਕਨੀਕ ਤੋਂ ਲਾਭ ਉਠਾਂਉਦੇ ਹਨ । ਇਸ ਤਕਨੀਕ ਵਿੱਚ ਕਿਸੇ ਗੈਰ-ਸਬੰਧਤ ਮੁਹਾਵਰੇ ਦੇ ਪਹਿਲੇ ਅੱਖਰ ਨੂੰ ਕਿਸੇ ਸਬੰਧਤ ਯਾਦ ਕਰਨ ਯੋਗ ਸ਼ਬਦ ਨਾਲ ਜੋੜਕੇ ਯਾਦ ਕਰਨ ਦੀ ਪ੍ਰਕਿਰਿਆ



ਅਪਨਾਈ ਜਾਂਦੀ ਹੈ । ਉਦਾਹਰਣ ਵਜੋਂ ਛਾਤੀ ਦੀਆਂ ਹੱਡੀਆਂ ਨੂੰ ਦਿੱਤੇ ਗਏ ਡਾਕਟਰੀ ਸ਼ਬਦ ਯਾਦ ਕਰਨ ਲਈ ਔਖੇ ਹਨ ਜਿਸ ਤਰਾਂ ਨੈਵੀਕੂਲਰ ਹੱਡੀ (Navicular Bone) ਜਾਂ ਵੱਡੀ ਮਲਟੀਐਂਗੁਲਰ ਹੱਡੀ (Multiangular Bone) ਡਾਕਟਰੀ ਵਿਗਿਆਨ ਦੇ ਵਿਦਿਆਰਥੀ ਮਨੇਮੋਨਿਕਸ (Mnemonics) ਤਕਨੀਕ ਦੀ ਵਰਤੋਂ ਕਰਦੇ ਹਨ । ਇਹ ਪੁਰਾਣੀ ਅਤੇ ਗੈਰਪ੍ਰਮਾਣਿਕ ਤਕਨੀਕ ਹੈ। ਇਸਦੀ ਇਕ ਪੁਰਾਣੀ ਅਹਿਮ ਉਦਾਹਰਣ ਹੈ 'Never Lower Jillie's Pants, Grand Mother Might come at home; 'Never' ਦੀ ਵਰਤੋਂ ਨੈਵੀਕੂਲਰ ਹੱਡੀ ਵਾਸਤੇ ਕੀਤੀ ਜਾਂਦੀ ਹੈ, 'Grand Mother' ਦੀ ਵਰਤੋਂ Greatar Multiangular' ਹੱਡੀ ਵਾਸਤੇ ਅਤੇ ਇਸੇ ਤਰਾਂ ਹੋਰ ਸੰਯੋਜਕ ਵੀ ਲਏ ਜਾ ਸਕਦੇ ਹਨ । ਮਨੀਮੋਨਿਕਸ ਦੀ ਤਕਨੀਕ ਦੀ ਵਰਤੋਂ ਕਿਸੇ ਵੀ ਕਿਸਮ ਦੇ ਸੰਯੋਜਕ ਦੀ ਸਹਾਇਤਾ ਨਾਲ ਯਾਦ ਰੱਖਣ ਦੀ ਪ੍ਰਕਿਰਿਆ ਨੂੰ ਤਿੱਖਾ ਕਰਨ ਵਾਸਤੇ ਵਰਤੀ ਜਾ ਸਕਦੀ ਹੈ ਖਾਸ ਕਰਕੇ ਵੇਖਣ ਅਤੇ ਸੁਣਨ ਵਾਲੇ ਸੰਯੋਜਕਾਂ ਦੀ ਵਰਤੋਂ ਕਰਕੇ । ਯਾਦ-ਸ਼ਕਤੀ ਦੇ ਮਾਹਿਰ ਡੈਨੀਅਲ ਲੈਪ ਨੇ ਇੱਕ ਉਦਾਹਰਣ ਦਿੱਤੀ "ਮੰਨ ਲਵੋ ਤੁਸੀਂ ਯਾਦ ਰੱਖਣਾ ਚਾਹੁੰਦੇ ਹੋ ਕਿ ਤੁਸੀਂ ਚਾਬੀਆਂ ਕਿਥੇ ਰੱਖੀਆਂ ਸਨ, ਤੁਸੀਂ ਆਪਣੇ ਆਪ ਨੂੰ ਕਹੋ ਕਿ ਮੈਂ ਇਹਨਾਂ ਨੂੰ ਟੈਲੀਫੋਨ ਤੋਂ ਅੱਗੇ ਰੱਖ ਰਿਹਾ ਹਾਂ, ਆਮ ਵਰਤੋਂ ਵਾਲੇ ਕਮਰੇ ਵਿਚ । ਅਤੇ ਤੁਸੀਂ ਟੈਲੀਫੋਨ ਤੋਂ ਅੱਗੇ ਚੰਗੀ ਤਰਾਂ ਨਜ਼ਰ ਮਾਰੋ ਜਿਥੇ ਚਾਬੀਆਂ ਰੱਖੀਆਂ ਸਨ । ਫਿਰ ਤੁਸੀਂ ਜਬਾਨੀ ਕੁਝ ਹੋਰ ਗੱਲਾਂ ਜੋੜ ਲਵੋ ਜਿਸ ਤਰਾਂ 'ਜਿਥੇ ਮੈਂ ਚਾਬੀਆਂ ਰੱਖੀਆ ਸਨ ਉਹਨਾਂ ਨੂੰ ਕੋਈ ਛੇੜੇਗਾ ਨਹੀਂ ਤੇ ਨਾ ਹੀ ਹੇਠਾਂ ਫਰਸ਼ ਉਪਰ ਸੁੱਟੇਗਾ ਜਦ ਟੈਲੀਫੋਨ ਦਾ ਰਿਸੀਵਰ ਚੁਕਿਆ ਜਾਵੇਗਾ । ਜਦੋਂ ਤੁਸੀਂ ਚਾਬੀਆਂ ਚਾਹੁੰਦੇ ਹੋ ਤਾਂ ਅਜਿਹੀਆਂ ਵਾਧੂ ਲਾਈਆਂ ਯਾਦ ਤਰੰਗਾਂ ਤੁਹਾਨੂੰ ਯਾਦ ਰੱਖਣ ਵਿੱਚ ਮਦਦ ਕਰਨਗੀਆਂ ।

ਅਜਿਹਾ ਹੀ ਇੱਕ ਹੋਰ ਦੂਸਰਾ ਢੰਗ ਹੈ ਜਿਸ ਰਾਹੀਂ ਯਾਦ ਰੱਖਣ ਦੀ ਸਮਰੱਥਾ ਕਾਇਮ ਰੱਖੀ ਜਾ ਸਕਦੀ ਹੈ । ਯਾਦ ਵਰਤਾਰੇ ਤੇ ਵਧੇਰੇ ਦਬਾਅ ਬਣਾਈ ਰੱਖਣ ਲਈ ਦਿਮਾਗੀ ਵਿਸਥਾਰ ਦੀਆਂ ਉਹ ਸਾਰੀਆਂ ਵਿਚਾਰ ਕਿਸਮਾਂ ਜਿਹੜੀਆਂ ਸਬੰਧਤ ਵਿਚਾਰ ਜਾਂ ਵਸਤੂ ਨਾਲ ਸਬੰਧਤ ਹੋਣ ਆਪਣੀਆਂ ਖਿਆਲ ਉਡਾਰੀਆਂ ਵਿੱਚ ਲਿਆਕੇ ਯਾਦ ਕਰਨਾ ਇਸ ਵਿਧੀ ਨੂੰ ਮਹਾਨ ਮਨੋਵਿਗਿਆਨੀ ਵਿਲੀਅਮ ਜੇਮਜ਼ ਨੇ ਇੱਕ ਸਦੀ ਪਹਿਲਾਂ ਵਰਤਿਆ ਤੇ ਪਰਖਿਆ ਕਿ "ਉਹ ਜਿਹੜਾ ਆਪਣੇ ਤਜ਼ਰਬਿਆਂ ਵਾਰੇ ਜਿਆਦਾ ਸੋਚਦਾ ਹੈ ਅਤੇ ਇਹਨਾਂ ਨੂੰ ਤਰਤੀਬ-ਬੱਧ ਕਰਕੇ ਇੱਕ ਦੂਸਰੇ ਨਾਲ ਜੋੜਕੇ ਬੁਣਦਾ ਹੈ" ਇੱਕ ਚੰਗੀ ਯਾਦ ਰੱਖਣ ਵਾਲਿਆਂ ਵਿਚੋਂ ਇੱਕ ਹੈ । ਇਹੀ ਕਾਰਨ ਹੈ ਕਿ ਯਾਦ ਸ਼ਕਤੀ ਦੀ ਸਿਖਲਾਈ ਦੇਣ ਦੇ ਮਾਹਿਰ ਸਵੈ-ਸੰਕੇਤਾਂ ਦੀ ਵਰਤੋਂ ਕਰਨ ਦੀ ਸਿਖਲਾਈ ਦਿੰਦੇ ਹਨ । ਇਹ ਸੰਕੇਤ ਤੁਹਾਨੂੰ ਤੁਹਾਡੇ ਯਾਦ ਰੱਖਣ ਵਾਲੀ ਵਸਤੂ ਜਾਂ ਸ਼ਬਦ ਜਾਂ ਵਿਚਾਰ ਨੂੰ ਯਾਦ ਰੱਖਣ ਵਿੱਚ ਸਹਾਇਕ ਸਿੱਧ ਹੁੰਦੇ ਹਨ । ਜੇ ਤੁਹਾਨੂੰ ਤੁਹਾਡੇ ਕਿਸੇ ਜਾਣ ਪਛਾਣੇ ਵਿਅਕਤੀ ਦਾ ਨਾਮ ਯਾਦ ਨਹੀਂ ਆ ਰਿਹਾ ਤਾਂ ਤੁਸੀਂ ਉਹ ਸਥਾਨ ਯਾਦ ਕਰੋ ਜਿਥੇ ਤੁਹਾਡੀ ਉਸ ਨਾਲ ਪਹਿਲੀ ਮੁਲਾਕਾਤ ਹੋਈ ਹੋਵੇ, ਉਸਦੇ ਭਰਾ ਦਾ ਨਾਮ ਕੀ ਸੀ, ਉਸਦੇ ਕਿਹੋ ਜਿਹੇ ਕਪੜੇ ਪਹਿਨੇ ਸਨ ਆਦਿ ਆਦਿ । ਇਸ ਤਰਾਂ ਦੇ ਸੰਕੇਤ ਉਸ ਭੁੱਲੇ ਨਾਮ ਨੂੰ ਮਨ ਅੰਦਰੋਂ ਬਾਹਰ ਕੱਢਣ ਵਿੱਚ ਸਹਾਈ ਹੋਣਗੇ ।

ਲੈਪ ਦਾ ਸੁਝਾਅ ਹੈ ਕਿ "ਜੇ ਫਿਰ ਵੀ ਅਜਿਹਾ ਕੁਝ ਮਦਦ ਨਹੀਂ ਕਰਦਾ ਤਾਂ ਯਤਨ ਕਰਨਾ ਛੱਡਕੇ ਧਿਆਨ ਕਿਸੇ ਹੋਰ ਪਾਸੇ ਕੇਂਦਰਤ ਕਰ ਲਵੋ ।" ਯਾਦ ਦਾ ਸਿਧਾਂਤ ਹੈ ਕਿ ਜਿੰਨਾ ਜ਼ਿਆਦਾ ਤੁਸੀਂ ਸ਼ਬਦ ਨੂੰ ਯਾਦ ਕਰਨ ਲਈ ਮਨ ਤੇ ਦਬਾਅ ਪਾਓਗੇ ਉਤਨਾ ਹੀ ਘੱਟ ਤੁਸੀਂ ਉਸਨੂੰ ਪ੍ਰਾਪਤ ਕਰ ਸਕੋਗੇ : ਇਸ ਤਰਾਂ ਤੁਸੀਂ ਦਿਮਾਗ ਘੇਰਿਆਂ ਅੰਦਰ ਚਿੰਤਾ ਅਤੇ ਦਬਾਅ ਵਿੱਚ ਵਾਧਾ ਕਰਦੇ ਹੋ ਅਤੇ ਜਦ ਤੁਸੀਂ ਕਿਸੇ ਹੋਰ ਪਾਸੇ ਧਿਆਨ ਕੇਂਦਰਤ ਕਰ ਲੈਂਦੇ ਹੋ ਤਾਂ ਚਿੰਤਾ ਅਤੇ ਦਬਾਅ ਘੱਟ ਜਾਣ ਕਾਰਨ ਤੁਹਾਨੂੰ ਭੁੱਲੀ ਵਸਤੂ ਜਾਂ ਵਿਚਾਰ ਬਗੈਰਾ ਸੁੱਤੇ ਸਿਧ ਚੇਤੇ ਆ ਜਾਂਦਾ ਹੈ ।

**ਦੋ ਹੋਰ ਮਹੱਤਵਪੂਰਨ ਸੁਝਾਅ ਹਨ :-**

**1. ਬਾਹਰਲੀ ਯਾਦ ਤਰੰਗ ਦੁਆਰਾ ਅੰਦਰਲੀ ਨੂੰ ਨਰਮ ਕਰਨਾ :**

ਜਿਸ ਤਰਾਂ ਸੀਖਾਂ ਵਾਲੀ ਡੱਬੀ ਜਾਂ ਗੈਸ ਲਾਇਟਰ ਨੂੰ ਬਿਸਤਰੇ ਵਿੱਚ ਜਾਣ ਤੋਂ ਪਹਿਲਾਂ ਅਜਿਹੀ ਥਾਂ ਤੇ ਰੱਖੋ ਜਿਥੇ ਜਿਥੇ ਉਹ ਰੁਟੀਨ ਵਿੱਚ ਨਾ ਰੱਖੇ ਜਾਂਦੇ ਹੋਣ । ਉਦਾਹਰਣ ਵਜੋਂ ਆਮ ਵਰਤੋਂ ਵਾਲੇ ਕਮਰੇ ਵਿੱਚ ਕਿਸੇ ਥਾਂ ਰੱਖ ਦੇਵੋ ।

(ਬਾਕੀ ਸਫ਼ਾ 9 ਤੇ)

ਮਨੋ ਵਿਗਿਆਨ :

# ਮੈਂ ਇਹ ਨਹੀਂ ਸੀ ਕਿਹਾ........ ।

.. ...ਡੀਬੋਰਾ ਟੈਨਨ

ਡੀਬੋਰਾ ਟੈਨਨ ਦੇ ਇਸ ਲੇਖ ਅੰਦਰ ਦਰਸਾਇਆ ਹੈ ਕਿ ਕਿਸ ਤਰਾਂ ਵਿਆਹੁਤਾ ਜੀਵਨ ਅੰਦਰ ਮਰਦ ਅਤੇ ਔਰਤ ਵਿਚਕਾਰ ਸਹੀ ਵਿਚਾਰ ਵਟਾਂਦਰੇ ਦੀ ਘਾਟ, ਕਈ ਵਾਰ ਨਿੱਕੀਆਂ ਨਿੱਕੀਆਂ ਗੱਲਾਂ ਦੇ ਠੀਕ ਅਰਥ ਨਾ ਲੈਣ ਕਾਰਨ, ਉਹਨਾਂ ਦੀ ਜ਼ਿੰਦਗੀ ਰਸਹੀਣ ਬਣਾ ਦਿੰਦੀ ਹੈ। ਲੇਖਕ ਨੇ ਇਹ ਵੀ ਦਰਸਾਇਆ ਹੈ ਕਿ ਮਰਦ ਅਤੇ ਔਰਤ ਦੇ ਵੱਖਰੇ ਵੱਖਰੇ ਵਾਤਾਵਰਨਾਂ ਅਤੇ ਸਮਾਜਿਕ ਸਥਿਤੀਆਂ ਵਿਚੋਂ ਆਉਣ ਕਾਰਨ ਕਈ ਪ੍ਰਕਾਰ ਦੀਆਂ ਹਉਮੈਂ ਦਾ ਸ਼ਿਕਾਰ ਹੁੰਦੇ ਹਨ । ਅਖੀਰ ਤੇ ਲੇਖਕ ਦਰਸਾਉਂਦਾ ਹੈ ਕਿ ਮਰਦ ਅਤੇ ਇਸਤਰੀ ਦਰਮਿਆਨ ਕਿਹੋ ਜਿਹੀ ਵਾਰਤਾਲਾਪ ਅਤੇ ਕਿਹੋ ਜਿਹੇ ਸਬੰਧ ਹੋਣੇ ਚਾਹੀਦੇ ਹਨ।

-ਸੰਪਾਦਕ

ਇਕ ਵਿਆਹੁਤਾ ਜੋੜਾ ਕਾਰ ਤੇ ਸਫਰ ਕਰ ਰਿਹਾ ਸੀ ਜਦੋਂ ਪਤਨੀ ਨੇ ਉਸ ਵਲ ਵੇਖਦਿਆਂ ਪੁਛਿਆ, "ਕੀ ਤੁਸੀਂ ਕੁਝ ਪੀਣ ਲਈ ਰੁਕਣਾ ਪਸੰਦ ਕਰੋਗੇ।"

"ਨਹੀਂ, ਧੰਨਵਾਦ", ਉਸਨੇ ਸੱਚੋ ਸੱਚ ਜੁਆਬ ਦਿੱਤਾ। ਅਤੇ ਉਹ ਨਾ ਰੁਕੇ।

ਸਿੱਟਾ : ਪਤਨੀ, ਜੋ ਅਸਲ ਵਿਚ ਰੁਕਣਾ ਚਾਹੁੰਦੀ ਸੀ; ਨਾਰਾਜ਼ ਹੋ ਗਈ। ਉਸ ਨੇ ਮਹਿਸੂਸ ਕੀਤਾ ਕਿ ਉਸ ਦੀ ਤਰਜ਼ੀਹ ਨੂੰ ਗੌਲਿਆ ਨਹੀਂ ਗਿਆ। ਪਤੀ, ਪਤਨੀ ਦੇ ਬਦਲੇ ਹੋਏ ਤੇਵਰ ਦੇਖ ਕੇ ਪਸ਼ੇਮਾਨ ਹੋ ਗਿਆ। ਉਸ ਨੇ ਸੋਚਿਆ, ਉਹ ਸਿੱਧੀ ਤਰ੍ਹਾਂ ਕਿਉਂ ਨਹੀਂ ਕਹਿੰਦੀ ਕਿ ਉਹ ਕੀ ਚਾਹੁੰਦੀ ਹੈ।

ਬਦਕਿਸਮਤੀ ਨਾਲ ਉਹ ਇਹ ਸਮਝਣ 'ਚ ਅਸਫਲ ਰਿਹਾ ਕਿ ਸੁਆਲ ਕਰਕੇ ਉਸਦੀ ਪਤਨੀ ਇਕਟੁਕ ਫੈਸਲਾ ਨਹੀਂ ਸੁਨਣਾ ਚਾਹੁੰਦੀ ਸੀ। ਸਗੋਂ ਉਸ ਦਾ ਭਾਵ ਗੱਲਬਾਤ ਤੋਰਨਾ ਸੀ। ਨਾ ਹੀ ਔਰਤ ਨੇ ਸਮਝਿਆ ਕਿ ਉਸ ਦੇ ਪਤੀ ਨੇ 'ਨਾਂਹ' ਆਖ ਕੇ ਸਿਰਫ ਆਵਦੀ ਤਰਜ਼ੀਹ ਵਿਅਕਤ ਕੀਤੀ ਹੈ ਕੋਈ ਹੁਕਮ ਨਹੀਂ ਦਿਤਾ। ਜਦੋਂ ਮਰਦ ਅਤੇ ਔਰਤ ਇਕੋ ਬਿਆਨ ਨੂੰ ਅਜੇਹੇ ਵਿਰੋਧੀ ਢੰਗ ਨਾਲ ਵਿਆਖਿਆਉਂਦੇ ਹਨ ਤਾਂ ਇਹ ਹੈਰਾਨੀ ਨਹੀਂ ਕਿ ਉਹ ਇਕ ਦੂਜੇ ਖਿਲਾਫ ਖੁਦ-ਗਰਜ਼ ਅਤੇ ਜ਼ਿੱਦੀ ਹੋਣ ਦੇ ਗੁਸੈਲ ਦੋਸ਼ ਮੜ੍ਹਨ ਲੱਗ ਪੈਂਦੇ ਹਨ। ਭਾਸ਼ਾ ਵਿਗਿਆਨੀ ਮਾਹਿਰ ਹੋਣ ਕਰਕੇ ਮੈਂ ਮਰਦ ਅਤੇ ਔਰਤਾਂ ਦੇ ਗੱਲਬਾਤ ਕਰਨ ਦੇ ਵਖਰੇ ਅੰਦਾਜ਼ਾਂ ਦਾ ਅਧਿਐਨ ਕੀਤਾ ਹੈ। ਅਸੀਂ ਸਾਰੇ ਮਰਦ ਔਰਤਾਂ ਨੂੰ ਨਿਸ਼ਚਿਤ ਸ਼੍ਰੇਣੀਆਂ 'ਚ ਨਹੀਂ ਬੰਨ੍ਹ ਸਕਦੇ,ਹਰ ਵਿਅਕਤੀ ਆਪਣੇ ਆਪ ਵਿਚ ਅਦਭੁੱਤ ਹੈ। ਪਰ ਖੋਜ ਦਸਦੀ ਹੈ; ਕਿ ਆਮ ਪਾਈ ਜਾਂਦੀ ਅਰਥਹੀਣ ਬੇਸਮਝੀ, ਜੋ ਸਾਡੇ ਰਿਸ਼ਤਿਆਂ ਦਾ ਖਾਉ ਬਣਦੀ ਹੈ, ਦੀ ਅੰਸ਼ਕ ਵਿਆਖਿਆ ਔਰਤਾਂ ਅਤੇ ਮਰਦਾਂ ਦੇ ਗੱਲਬਾਤ ਕਰਨ ਦੇ ਵੱਖ ਵੱਖ ਢੰਗਾਂ ਰਾਹੀਂ ਕੀਤੀ ਜਾ ਸਕਦੀ ਹੈ।

ਮੈਂ ਜਦੋਂ ਵੀ ਇਸ ਵਿਸ਼ੇ ਤੇ ਲਿਖਦੀ ਜਾਂ ਬੋਲਦੀ ਹਾਂ ਤਾਂ ਮੈਨੂੰ ਲੋਕ ਦਸਦੇ ਹਨ, ਕਿ ਉਹਨਾਂ ਨੂੰ ਇਹ ਜਾਣ ਕੇ ਸੌਖ ਅਨੁਭਵ ਹੋਈ ਕਿ ਹੁਣ ਤਕ ਨਿਜੀ ਸਮਝੀਆਂ ਜਾਂਦੀਆਂ ਭਾਵਨਾਵਾਂ ਕਿੰਨੀਆਂ ਆਮ ਹਨ। ਔਰਤਾਂ ਅਤੇ ਮਰਦਾਂ ਦੀਆਂ ਗੱਲਬਾਤ ਦੀਆਂ ਵੱਖ-2 (Frequencies) ਅਵ੍ਰਿਤੀਆਂ ਬਾਰੇ ਜਾਣ ਕੇ ਅਸਲੀ ਮਾਹਨਿਆਂ 'ਚ ਗਲਬਾਤ ਕਰਨੀ ਸਿੱਖੀ ਜਾ ਸਕਦੀ ਹੈ। ਆਮ ਖੇਤਰਾਂ ਵਿਚ ਪਾਈਆਂ ਜਾਂਦੀਆਂ ਵਿਰੋਧਤਾਈਆਂ ਵਿਚੋਂ ਕੁਝ ਨਮੂਨੇ ਵਜੋਂ ਦਿੱਤੀਆਂ ਜਾ ਰਹੀਆਂ ਹਨ।

● ਰੁਤਬਾ ਬਨਾਮ ਢਾਰਸ (Status versus Support) ਮਰਦ ਅਜਿਹੀ ਦੁਨੀਆਂ 'ਚ ਪ੍ਰਵਾਨ ਚੜ੍ਹਦੇ ਹਨ ਜਿਥੇ ਗੱਲਬਾਤ ਇਕ ਮੁਕਾਬਲੇ ਵਜੋਂ ਹੁੰਦੀ ਹੈ ਭਾਵ ਆਵਦਾ ਹੱਥ ਉਪਰ ਰਖਣ ਲਈ **ਜਾਂ ਦੂਸਰੇ ਲੋਕਾਂ ਨੂੰ ਖੂੰਜੇ** ਲਾਉਣ ਤੋਂ ਰੋਕਣ ਲਈ। **ਬਹੁਤੀਆਂ ਔਰਤਾਂ ਲਈ ਗਲਬਾਤ** ਮੁਖਤੌਰ ਤੇ ਸਮਰਥਨ (Confirmation) ਅਤੇ ਢਾਰਸ (Support) ਦਾ ਤਬਾਦਲਾ ਕਰਨ ਲਈ ਹੁੰਦੀ ਹੈ। ਮੈਨੂੰ ਮੇਰੇ ਅਤੇ ਪਤੀ ਦੇ ਵੱਖ-2 ਸ਼ਹਿਰਾਂ 'ਚ ਨੌਕਰੀ ਦੌਰਾਨ ਇਸ ਗੱਲ ਦਾ ਨਿੱਜੀ ਅਨੁਭਵ ਹੋਇਆ ਜਦੋਂ ਲੋਕਾਂ ਨੇ ਅਜਿਹੀਆਂ ਟਿੱਪਣੀਆਂ ਕੀਤੀਆਂ, "ਇਹ ਕਾਫੀ ਮੁਸ਼ਕਲ ਹੋਵੇਗਾ।", 'ਤੁਸੀਂ ਇਸ ਨੂੰ ਕਿਵੇਂ ਬਰਦਾਸ਼ਤ ਕਰਦੇ ਹੋ ?" ਮੈਂ ਉਹਨਾਂ ਦੀ ਹਮਦਰਦੀ ਨੂੰ ਕਬੂਲ ਕੀਤਾ।



ਪਰੰਤੂ ਮੇਰੇ ਪਤੀ ਦਾ ਚਿੜਚਿੜਾਹਟ ਵਾਲਾ ਪ੍ਰਤੀਕਰਮ ਸੀ। ਵਿਦਿਅਕ ਮਹਿਕਮੇ 'ਚ ਹੋਣ ਕਾਰਣ ਅਸੀਂ ਛੁੱਟੀਆਂ ਅਤੇ ਹਫਤੇ ਦਾ ਅਖੀਰ ਇਕੱਠਿਆਂ ਮਾਣਦੇ।

ਜੋ ਉਸਨੇ ਕਿਹਾ ਉਹ ਸੱਚਾ ਸੀ, ਪਰੰਤੂ ਮੈਨੂੰ ਇਹ ਸਮਝ ਨਾ ਲਗੀ ਕਿ ਉਸਨੇ ਇਹ ਕਿਉਂ ਕਿਹਾ ? ਉਸ ਨੇ ਮੈਨੂੰ ਦਸਿਆ ਕਿ ਕੁਝ ਟਿੱਪਣੀਆਂ ਦੇ ਅੰਤਰੀਵ ਮਤਲਬ ਉਹ ਇਸ ਤਰ੍ਹਾਂ ਲੈਂਦਾ ਹੈ, "ਤੁਹਾਡਾ ਵਿਆਹ ਅਸਲੀ ਨਹੀਂ। ਮੈਂ ਤੁਹਾਡੇ ਨਾਲੋਂ ਉਤਮ ਹਾਂ ਕਿਉਂਕਿ ਮੈਂ ਅਤੇ ਮੇਰੀ ਪਤਨੀ ਤੁਹਾਡੀ ਬਦਕਿਸਮਤੀ ਤੋਂ ਬਚੇ ਹੋਏ ਹਾਂ।"

ਮੈਨੂੰ ਪਤਾ ਲਗਦਾ ਹੈ ਕਿ ਮੇਰਾ ਪਤੀ ਦੁਨੀਆਂ ਨੂੰ ਉਵੇਂ ਲੈ ਰਿਹਾ ਸੀ, ਜਿਵੇਂ ਬਾਕੀ ਮਰਦ ਕਰਦੇ ਹਨ; ਇਕ ਅਜੇਹੀ ਜਗਾ ਜਿਥੇ ਲੋਕ ਸਟੇਟਸ ਦੀ ਪ੍ਰਾਪਤੀ ਅਤੇ ਬਰ-ਕਰਾਰੀ ਲਈ ਯਤਨਸ਼ੀਲ ਹਨ। ਦੂਜੇ ਹੱਥ ਮੈਂ, ਦੁਨੀਆਂ ਨੂੰ ਬਾਕੀ ਔਰਤਾਂ ਵਾਂਗ ਲੈ ਰਹੀ ਸਾਂ; ਰਿਸ਼ਤਿਆਂ ਦੇ ਅਜੇਹੇ ਤਾਣੇਬਾਣੇ ਵਜੋਂ ਜਿਸ ਵਿਚ ਲੋਕ ਸਹਿਮਤੀ ਤਲਾਸ਼ ਕਰਦੇ ਹਨ।

♣ ਸਵੈਨਿਰਭਰਤਾ ਬਨਾਮ ਨੇੜਤਾ :- ਜਦੋਂ ਕਿ ਔਰਤਾਂ ਨੇੜਤਾ ਅਤੇ ਸਹਾਰੇ ਦੇ ਸੰਦਰਭ 'ਚ ਸੋਚਦੀਆਂ ਹਨ। ਇਸ ਲਈ ਉਹ ਨੇੜਤਾ ਨੂੰ ਬਰਕਰਾਰ ਰੱਖਣ ਲਈ ਯਤਨਸ਼ੀਲ ਹਨ। ਮਰਦਾਂ ਦਾ ਸਰੋਕਾਰ ਸਟੇਟਸ ਨਾਲ ਹੁੰਦਾ ਹੈ। ਅਤੇ ਉਹ ਸਵੈਨਿਰਭਰਤਾ ਸਥਾਪਤ ਕਰਨ ਵੱਲ ਰੁਚਿਤ ਹੁੰਦੇ ਹਨ। ਇਹ ਲੱਛਣ ਮਰਦ ਅਤੇ ਔਰਤਾਂ ਨੂੰ ਇਕੋ ਸਥਿਤੀ ਦੇ ਬਹੁਤ ਹੀ ਵਖਰੇ ਵਖਰੇ ਨਜ਼ਰੀਏ ਬਨਾਉਣ ਵਲ ਲੈ ਜਾਂਦੇ ਹਨ।

ਰਾਜੂ ਨੂੰ ਜਦੋਂ ਬਾਜ਼ਾਰ ਵਿੱਚ ਮਿਲੇ ਪੁਰਾਣੇ ਜ਼ਮਾਤੀ ਨੇ ਦਸਿਆ ਕਿ ਉਹ ਕੁਝ ਦਿਨ ਸ਼ਹਿਰ ਵਿੱਚ ਰੁਕੇਗਾ ਤਾਂ ਰਾਜੂ ਨੇ ਉਸ ਨੂੰ ਘਰ ਆਉਣ ਦੀ ਦਾਅਵਤ ਦੇ ਦਿੱਤੀ। ਉਸੇ ਦਿਨ ਉਸ ਨੇ ਆਪਣੀ ਪਤਨੀ ਪ੍ਰੀਤ ਨੂੰ ਵੀ ਦਸ ਦਿਤਾ।

ਪ੍ਰੀਤ ਨੂੰ ਇਹ ਬਹੁਤ ਬੁਰਾ ਲਗਿਆ। ਰਾਜੂ ਅਜੇਹੀਆਂ ਯੋਜਨਾਵਾਂ ਉਸ ਨਾਲ ਪਹਿਲਾਂ ਵਿਚਾਰ ਕੇ ਕਿਉਂ ਨਹੀਂ ਬਣਾਉਂਦਾ। ਉਹ ਉਸ ਨਾਲ ਇਉਂ ਨਹੀਂ ਕਰੇਗੀ। ਪ੍ਰੀਤ ਨੇ ਕਿਹਾ, "ਤੁਸੀਂ ਆਪਦੇ ਦੋਸਤ ਨੂੰ ਕਿਉਂ ਨਹੀਂ ਆਖਿਆ ਕਿ ਉਹ ਘਰੇ ਪਤਨੀ ਨਾਲ ਗੱਲ ਕਰਕੇ ਦਾਅਵਤ ਦੇਵੇਗਾ।"

ਰਾਜੂ ਨੇ ਜਆਬ ਦਿੱਤਾ, "ਮੈਂ ਨਹੀਂ ਸਮਝਦਾ ਕਿ ਮੈਨੂੰ ਦਾਅਵਤ ਦੇਣ ਲਈ ਪਤਨੀ ਤੋਂ ਇਜ਼ਾਜਤ ਲੈਣ ਦੀ ਲੋੜ ਹੈ।"

ਰਾਜੂ ਲਈ ਪਤਨੀ ਨਾਲ ਪਹਿਲਾਂ ਗੱਲਬਾਤ ਕਰਨ ਦਾ ਮਤਲਬ ਸੀ ਕਿ ਉਹ ਕੋਈ ਫੈਸਲਾ ਲੈਣ ਲਈ ਸੁਤੰਤਰ ਨਹੀਂ। ਇਸ ਗੱਲ ਨੇ ਉਸ ਨੂੰ ਮਹਿਸੂਸ ਕਰਵਾਇਆ ਕਿ ਉਹ ਬੱਚੇ ਦੀ ਤਰਾਂ ਹੈ। ਪਰੰਤੂ ਪ੍ਰੀਤ ਅਸਲ ਵਿੱਚ ਲੋਕਾਂ ਨੂੰ ਇਹ ਦਸਦਿਆਂ ਖੁਸ਼ੀ ਅਨੁਭਵ ਕਰਦੀ ਹੈ, "ਮੈਨੂੰ ਰਾਜੂ ਨਾਲ ਤਹਿ ਕਰਨਾ ਹੋਵੇਗਾ।" ਇਹ ਦਸਕ ਉਸ ਨੂੰ ਸੁਖਦ ਅਨੁਭਵ ਹੁੰਦਾ ਹੈ ਕਿ ਉਸਦੀ ਅਤੇ ਪਤੀ ਦੀ ਜਿੰਦਗੀ ਤਾਣੇ-ਪੇਟੇ ਵਾਂਗ ਹੈ।

● **ਨਸੀਹਤ ਬਨਾਮ ਸਹਿਮਤੀ:** ਕੇਸ਼ੀ ਦੇ ਮੁੰਮੇ ਚੋਂ ਮਾਸ ਦੀ ਇਕ ਗੰਢ ਨੂੰ ਉਪਰੇਸ਼ਨ ਨਾਲ ਬਾਹਰ ਕੱਢਿਆ ਗਿਆ। ਜਦੋਂ ਉਸਨੇ ਆਵਦੇ ਪਤੀ ਕ੍ਰਿਸ਼ਨ ਨਾਲ ਇਹ ਗੱਲ ਸਾਂਝੀ ਕੀਤੀ ਕਿ ਟਾਂਕੇ ਲਗਵਾਉਣ ਕਾਰਨ ਉਸ ਦੀ ਛਾਤੀ ਦੀ ਵਿਗੜੀ ਸ਼ਕਲ ਕਰਕੇ ਉਹ ਦੁਖੀ ਹੈ ਤਾਂ ਕਿਸ਼ਨ ਦਾ ਦੋ ਟੂਕ ਜੁਆਬ ਸੀ, "ਫੇਰ ਕੀ ਆ, ਤੂੰ ਜਦੋਂ ਚਾਹੇਂ ਪਲਾਸਟਿਕ ਸਰਜਰੀ ਕਰਵਾ ਸਕਦੀ ਏਂ।"

ਇਸ ਟਿੱਪਣੀ ਨਾਲ ਉਸ ਦੀ ਪਤਨੀ ਨੂੰ ਠੇਸ ਲੱਗੀ, "ਮੈਨੂੰ ਅਫਸੋਸ ਹੈ ਤੈਨੂੰ ਇਹ ਉਵੇਂ ਪਸੰਦ ਨਹੀਂ ਜਿਵੇਂ ਇਹ ਦੀਂਹਦੀ ਹੈ।" ਉਸ ਨੇ ਇਤਰਾਜ਼ ਕੀਤਾ, ' ਪਰੰਤੂ ਹੁਣ ਮੈਂ ਸਰਜਰੀ ਨਹੀਂ ਕਰਵਾ ਸਕਦੀ।"

ਕਿਸ਼ਨ ਦੁਖੀ ਅਤੇ ਪ੍ਰੇਸ਼ਾਨ ਹੋਇਆ, "ਮੈਨੂੰ ਦਾਗ ਦੀ ਕੋਈ ਪ੍ਰਵਾਹ ਨਹੀਂ", ਉਹ ਬੋਲਿਆ; "ਮੈਨੂੰ ਇਸ ਨਾਲ ਬਿਲਕੁਲ ਫਰਕ ਨਹੀਂ ਪੈਂਦਾ" ।

"ਤਾਂ ਫਿਰ ਤੂੰ ਮੈਨੂੰ ਪਲਾਸਟਿਕ ਸਰਜਰੀ ਲਈ ਕਿਉਂ ਕਿਹਾ' ਕੇਸ਼ੀ ਨੇ ਪੁਛਿਆ।

"ਕਿਉਂਕਿ ਤੂੰ ਇਸ ਦੀ ਦਿੱਖ ਤੋਂ ਦੁਖੀ ਏ"। ਕੇਸ਼ੀ ਨੇ ਆਪਣੇ ਆਪ ਨੂੰ ਧਿਤਕਾਰਿਆ। ਕਿਸ਼ਨ ਉਸ ਦੇ ਸਾਰੇ ਅਪਰੇਸ਼ਨ ਦੌਰਾਨ ਉਸ ਦੇ ਸਾਹ 'ਚ ਸਾਹ ਲੈਂਦਾ ਰਿਹਾ ਸੀ। ਉਸ ਨੇ ਉਸਤੇ ਹੁਣ ਸ਼ੱਕ ਕਿਉਂ ਕੀਤਾ ?

ਸਮੱਸਿਆ ਨੁਕਤਾ ਨਜਰ ਵਿਚਲੇ ਮਤਭੇਦ ਚੋਂ ਪੈਦਾ ਹੋਈ ਸੀ। ਬਹੁਤੇ ਮਰਦਾਂ ਲਈ ਸ਼ਿਕਾਇਤ ਕੀਤੇ ਜਾਣ ਦਾ ਮਤਲਬ ਸਿਰਫ ਹੱਲ ਪੁਛੇ ਜਾਣਾ ਹੀ ਹੁੰਦਾ ਹੈ। ਕਿਸ਼ਨ ਨੇ ਸੋਚਿਆ ਕਿ ਇਹ ਦਸਕੇ ਕਿ ਮੁੰਮੇ ਦੇ ਦਾਗ ਬਾਰੇ ਹੋਰ ਵੀ ਕੁਝ ਹੋ ਸਕਦਾ ਹੈ ਉਹ ਕੇਸ਼ੀ ਨੂੰ ਮੁੜ ਯਕੀਨ ਕਰਵਾ ਰਿਹਾ ਸੀ। ਪਰੰਤੂ ਜਿਆਦਾਤਰ ਔਰਤਾਂ ਨੂੰ ਭਾਵੁਕ ਸਹਾਰੇ ਦੀ ਲੋੜ ਹੁੰਦੀ ਹੈ ਨਾ ਕਿ ਹੱਲ ਜਾਂ ਮਸ਼ਵਰੇ ਦੀ।

● **ਸੂਚਨਾ ਬਨਾਮ ਭਾਵਨਾਵਾਂ :-** ਇਕ ਵਾਰ ਮੈਂ ਇਕ ਕਾਰਟੂਨ ਵੇਖਿਆ ਜਿਸ ਵਿਚ ਪਤੀ ਅਖਬਾਰ ਖੋਲਦਿਆਂ ਹੋਇਆਂ ਆਪਣੀ ਪਤਨੀ ਨੂੰ ਪੁਛਦਾ ਹੈ, "ਇਸ ਤੋਂ ਪਹਿਲਾਂ ਕਿ ਮੈਂ ਅਖਬਾਰ ਪੜਨਾ ਸ਼ੁਰੂ ਕਰਾਂ, ਕੀ ਤੂੰ ਕੁਝ ਕਹਿਣਾ ਚਾਹੇਂਗੀ" ? ਸਾਨੂੰ ਪਤਾ ਹੈ ਕਹਿਣ ਲਈ ਕੁਝ ਨਹੀਂ ਹੈ ਪਰੰਤੂ ਜਿਉਂ ਹੀ ਮਰਦ ਅਖਬਾਰ ਪੜ੍ਹਨਾ ਸ਼ੁਰੂ ਕਰ ਦਿੰਦਾ ਹੈ, ਉਸ ਦੀ ਪਤਨੀ ਕੁਝ ਕਹਿਣ ਬਾਰੇ ਸੋਚਣ ਲੱਗ ਪਏਗੀ।

ਕਾਰਟੂਨ ਮਜ਼ਾਹੀਆ ਹੈ ਕਿਉਂਕਿ ਲੋਕ ਇਸ ਵਿਚ ਹੱਡ ਬੀਤੀ ਦੀ ਝਲਕ ਦੇਖਦੇ ਹਨ। ਪਰੰਤੂ ਜੋ ਗੱਲ ਮਜ਼ਾਹੀਆ ਨਹੀਂ, ਉਹ ਹੈ ਬਹੁਤੀਆਂ ਔਰਤਾਂ ਦੀਆਂ ਭਾਵਨਾਵਾਂ ਨੂੰ ਠੇਸ ਲੱਗਣੀ ਜਦੋਂ ਕਿ ਉਨ੍ਹਾਂ ਦੇ ਪਤੀ ਉਨ੍ਹਾਂ ਨਾਲ ਘਰੇ ਗੱਪਸ਼ੱਪ ਨਹੀਂ ਮਾਰਦੇ। ਬਹੁਤੇ ਮਰਦ ਇਸ ਗੱਲੋਂ ਵਿਆਕੁਲ ਹੁੰਦੇ ਹਨ ਕਿ ਉਨ੍ਹਾਂ ਦੀ ਪਤਾ ਨਹੀਂ ਕਿਹੜੀ ਗੱਲ ਨੇ ਉਨ੍ਹਾਂ ਦੇ ਸਾਥੀ ਨੂੰ ਨਾਰਾਜ਼ ਕੀਤਾ ਹੈ।

ਰੋਜ਼ੀ ਜਿਸ ਦੀ ਖੁਸ਼ੀਆਂ ਭਰੀ ਵਿਆਹੁਤਾ ਜ਼ਿੰਦਗੀ ਹੈ ਆਪਣੇ ਪਤੀ ਲਾਲੀ ਦੀ ਇਹੋ ਆਦਤ ਉਸ ਦੀ ਨਾਖੁਸ਼ੀ ਦਾ ਸੋਮਾ ਹੈ। ਜਦੋਂ ਉਹ ਆਪਣੀਆਂ ਸੋਚਾਂ ਉਸ ਨਾਲ ਸਾਂਝੀਆਂ ਕਰਦੀ ਹੈ ਉਹ ਚੁੱਪਚਾਪ ਧਿਆਨ ਨਾਲ ਸੁਣਦਾ ਹੈ। ਜਦੋਂ ਉਹ ਉਸਨੂੰ ਪੁਛਦੀ ਹੈ ਕਿ ਉਹ ਕੀ ਸੋਚਦਾ ਹੈ ਤਾਂ ਜੁਆਬ ਹੁੰਦਾ ਹੈ, "ਕੁਝ ਨਹੀਂ"।

ਰੋਜ਼ੀ ਨੂੰ ਆਪਣੀਆਂਭਾਵਨਾਵਾਂ ਦੋਸਤਾਂ ਅਤੇ ਰਿਸ਼ਤੇਦਾਰਾਂ ਨਾਲ ਸਾਂਝੀਆਂ ਕਰਨ ਦਾ ਉਮਰ ਭਰ ਦਾ ਤਜਰਬਾ ਹੈ।ਉਸ ਲਈ ਇਹ ਲਗਾਓ ਅਤੇ ਪਿਆਰ ਦਾ ਇਜ਼ਹਾਰ ਹੈ। ਪਰੰਤੂ ਬਹੁਤੇ ਮਰਦਾਂ ਵਾਂਗ ਲਾਲੀ ਲਈ ਗੱਲਾਂ ਸਿਰਫ ਸੂਚਨਾ ਦੇਣ ਲਈ ਹਨ। ਸਾਰੀ ਉਮਰ ਲਾਲੀ ਨੇ ਆਪਣੀਆਂ ਅੰਤਰੀਵ ਸੋਚਾਂ ਸਿਰਫ ਆਪਣੇ ਤੱਕ ਰੱਖੀਆਂ ਹਨ !

ਬੇਸ਼ੱਕ ਅਜੇਹੇ ਬੰਦੇ ਸਮਾਜਕ ਇਕੱਠਾਂ ਵਿਚ ਕਹਾਣੀਆਂ ਅਤੇ ਚੁਟਕਲੇ ਸੁਣਾ ਸੁਣਾ ਸਭ ਦੇ ਧਿਆਨ ਦਾ ਕੇਂਦਰ ਬਿੰਦੂ ਬਣੇ ਰਹਿੰਦੇ ਹਨ। ਉਨ੍ਹਾਂ ਲਈ ਗੱਲਬਾਤ ਸਿਰਫ ਧਿਆਨ ਖਿੱਚਣ ਅਤੇ ਮਨ ਪ੍ਰਚਾਵੇ ਲਈ ਹੁੰਦੀ ਹੈ। ਤੀਵੀਆਂ ਇਸ ਗੱਲੋਂ ਦੁਖੀ ਹੁੰਦੀਆਂ ਹਨ ਕਿ ਉਨ੍ਹਾਂ ਦੇ ਪਤੀਆਂ ਨੇ ਰਿਸ਼ਤੇਦਾਰਾਂ ਅਤੇ ਬੇਗਾਨਿਆਂ ਨਾਲ ਉਹ ਗੱਲਾਂ ਕੀਤੀਆਂ, ਜਿਹੜੀਆਂ ਉਨ੍ਹਾਂ ਨਾਲ ਸਾਂਝੀਆਂ ਨਹੀਂ ਕੀਤੀਆਂ ਗਈਆਂ।

ਇਸ ਤਰਾਂ ਗਲਤ ਫਹਿਮੀ ਤੋਂ ਬਚਣ ਲਈ ਮਰਦ ਅਤੇ ਔਰਤਾਂ ਦੋਨੋਂ ਹੀ ਅਡਜਸਟਮੈਂਟ ਕਰ ਸਕਦੇ ਹਨ। ਉਦਾਹਰਣ ਲਈ ਔਰਤ ਬੰਦੇ ਦੇ ਅਖਬਾਰ ਪੜ੍ਹਨ ਦੀ ਇੱਛਾ ਨੂੰ ਆਵਦਾ ਨਿਖੇਧ ਨਾ ਸਮਝੇ। ਅਤੇ ਮਰਦ ਔਰਤਾਂ ਦੀ ਗੱਲਾਂ ਕਰਨ ਦੀ ਇੱਛਾ ਨੂੰ ਆਪਣੇ ਕੰਮ 'ਚ ਦਖਲ ਅੰਦਾਜ਼ੀ ਵਜੋਂ ਨਾ ਦੇਖੇ।

★ **ਹੁਕਮ ਬਨਾਮ ਸੁਝਾਅ** : ਪਾਛੋ ਦਾ ਅਕਸਰ ਤਕੀਆ ਕਲਾਮ ਹੁੰਦਾ ਹੈ, "ਆਪਾਂ ਇਉਂ ਕਰੀਏ" ਜਾਂ "ਆਪਾਂ ਰੋਟੀ ਖਾਣ ਤੋਂ ਪਹਿਲਾਂ ਨਹਾ ਲਈਏ"। ਉਸਦਾ ਪਤੀ ਕੇਲੂ ਇਹ ਸੁਣ ਕੇ ਗੁੱਸੇ ਹੋ ਜਾਂਦਾ ਹੈ। ਉਹ ਪਾਛੋ ਦੇ "ਆਪਾਂ ਇਉਂ ਕਰੀਏ" ਦਾ ਮਤਲਬ ਹੁਕਮ ਸਮਝਦਾ ਹੈ। ਦੂਸਰੇ ਬਹੁਤੇ ਮਰਦਾਂ ਵਾਂਗ, 'ਬਈ ਕੀ ਕਰਨਾ ਹੈ' ਇਹ ਦਸਿਆ ਜਾਣਾ ਪਸੰਦ ਨਹੀਂ' ਕਰਦਾ। ਪਰ ਪਾਛੋ ਦਾ ਕਥਨ ਸਿਰਫ ਸੁਝਾਅ ਦੇਣ ਤੋਂ ਹੈ, ਨਾ ਕਿ ਹੁਕਮ। ਬਹੁਤੀਆਂ ਔਰਤਾਂ ਵਾਂਗ ਉਹ ਟਕਰਾ ਤੋਂ ਟਾਲਾ ਵਟਦੀ ਹੈ ਅਤੇ ਬੇਨਤੀਆਂ ਨੂੰ ਵੀ ਹੁਕਮ ਦੀ ਬਜਾਏ ਸੁਝਾਅ ਦੇ ਰੂਪ'ਚ ਵਿਅਕਤ ਕਰਨ ਨੂੰ ਤਰਜੀਹ ਦਿੰਦੀ ਹੈ। ਉਸ ਦੇ ਗੱਲ ਕਰਨ ਦਾ ਢੰਗ ਦੂਸਰਿਆਂ ਨੂੰ ਪਹਿਲਾਂ ਸਹਿਮਤੀ ਨਾਲ ਜਿੱਤ ਕੇ ਆਵਦੇ ਮੁਤਾਬਕ ਅਮਲ ਕਰਾਉਣ ਦਾ ਹੈ।

ਕੇਲੂ ਵਾਂਗ ਕੁਝ ਵਿਸ਼ੇਸ਼ ਮਰਦਾਂ ਤੇ ਇਹ ਚਾਲ ਉਲਟਾ ਅਸਰ ਕਰਦੀ ਹੈ। ਭਾਵ ਜ ਉਨ੍ਹਾਂ ਨੂੰ ਲੱਗੇ ਕਿ ਕੋਈ ਬੰਦਾ ਉਨ੍ਹਾਂ ਤੋਂ ਅਸਿੱਧੇ ਤੌਰ ਤੇ ਮਨਮਰਜ਼ੀ ਦਾ ਕੰਮ ਕਰਵਾਉਣਾ ਚਾਹੁੰਦਾ ਹੈ ਤਾਂ ਉਹ ਠੱਗੇ ਗਏ ਮਹਿਸੂਸ ਕਰਦੇ ਹਨ। ਅਤੇ ਉਨ੍ਹਾਂ ਦਾ ਪ੍ਰਤੀਕਰਮ ਹੋਰ ਭੀ ਗੁੱਸੇ ਭਰਿਆ ਹੁੰਦਾ ਹੈ। ਬੇਸ਼ੱਕ ਉਹ ਸਾਫ ਸਪਸ਼ਟ ਬੇਨਤੀ ਕਰਨ ਤੇ ਪੂਰੀ ਤਰਾਂ ਲਚਕਦਾਰ ਹੋ ਨਿਬੜਦੇ ਹਨ।

★ **ਟਕਰਾਅ ਬਨਾਮ ਸਮਝੌਤਾ** : ਲੜਾਈ ਤੋਂ ਬਚਣ ਲਈ ਕੁਝ ਔਰਤਾਂ ਦੂਸਰਿਆਂ ਦੀ ਮਰਜ਼ੀ ਦਾ ਖੁੱਲਕੇ ਵਿਰੋਧ ਕਰਨ ਤੋਂ ਇਨਕਾਰ ਕਰ ਦਿੰਦੀਆਂ ਹਨ ਪ੍ਰੰਤੂ ਕਈ ਵਾਰ ਔਰਤਾਂ ਲਈ ਝਗੜਾ ਹੋਣ ਦਾ ਖਤਰਾ ਸਹੇੜਕੇ ਆਵਦਾ ਪੱਖ ਰੱਖਣਾ ਜਿਆਦਾ ਪ੍ਰਭਾਵਸ਼ਾਲੀ ਹੁੰਦਾ ਹੈ।

ਫੀਨੀ ਵਾਰ ਵਾਰ ਪੁਰਾਣੀਆਂ ਕਾਰਾਂ ਚਲਾ ਕੇ ਦੁਖੀ ਸੀ। ਕਮਾਈ ਉਹ ਕਰਦੀ ਸੀ ਪਰ ਕਾਰ ਦੀ ਚੋਣ ਉਸ ਦਾ ਪਤੀ ਮੋਦੀ ਕਰਦਾ ਸੀ। ਮੋਦੀ ਅਜੇਹੀਆਂ ਕਾਰਾਂ ਚੁਣਦਾ ਜੋ ਲੁਭਾਣੀਆਂ ਹੁੰਦੀਆਂ ਪਰ ਜਿਨ੍ਹਾਂ ਨੂੰ ਲਗਾਤਾਰ ਰਿਪੇਅਰ ਦੀ ਜਰੂਰਤ ਹੁੰਦੀ। ਇਕ ਵਾਰ ਬਰੇਕ ਨਾ ਲੱਗਣ ਕਾਰਨ ਫੀਨੀ ਮਰਦਿਆਂ ਮਰਦਿਆਂ ਬਚੀ। ਉਹ ਇਕ ਹੋਰ ਕਾਰ ਖਰੀਦਣ ਬਾਜ਼ਾਰ ਵਿਚ ਗਏ। ਫੀਨੀ ਆਵਦੇ ਕਿਸੇ ਦੋਸਤ ਕੋਲੋਂ ਨਵੇਂ ਮਾਡਲ ਦੀ ਕਾਰ ਖਰੀਦਣਾ ਚਾਹੁੰਦੀ ਸੀ। ਜਦੋਂ ਕਿ ਮੋਦੀ ਦੀਆਂ ਨਜ਼ਰਾਂ ਇਕ ਪੰਦਰਾਂ ਸਾਲ ਪੁਰਾਣੀ ਸਪੋਰਟਸ ਕਾਰ ਤੇ ਟਿਕੀਆਂ ਹੋਈਆਂ ਸਨ। ਪਹਿਲਾਂ ਉਹ ਪਤੀ ਦੀਆਂ ਤਰਜੀਹਾਂ ਮੰਨਦੀ ਰਹੀ ਸੀ। ਇਸ ਵਾਰ ਉਸ ਨੇ ਮੋਦੀ ਦੇ ਗੁੱਸੇ ਨਾਲ ਸਿੱਝਣ ਲਈ ਤਿਆਰ ਹੁੰਦਿਆਂ ਇਕ ਹੰਢਣਸਾਰ ਤੇ ਵਧੀਆ ਕਾਰ ਦੀ ਚੋਣ ਕੀਤੀ। ਉਸ ਦਾ ਕੋਈ ਵੀ ਅਸੁਖਾਵਾਂ ਪ੍ਰਤੀਕਰਮ ਨਾ ਦੇਖ ਕੇ ਉਹ ਹੈਰਾਨ ਹੋਈ। ਬਾਅਦ ਵਿਚ ਆਵਦੇ ਮਨ ਦਾ ਪਾਲਾ ਆਵਦੇ ਪਤੀ ਨਾਲ ਸਾਂਝਿਆਂ ਕੀਤਾ। ਉਸ ਨੇ ਉਸ ਦੇ ਪੰਸੇ ਦਾ ਮਖੌਲ ਉਡਾਂਦਿਆਂ ਕਿਹਾ ਕਿ ਉਹ ਜਿਵੇਂ ਚਾਹੁੰਦੀ, ਕਰ ਸਕਦੀ ਸੀ।

(ਬਾਕੀ 9 ਤੇ)



(ਸਫਾ 8 ਦੀ ਬਾਕੀ)

ਇਉਂ ਫੀਨੀ ਨੂੰ ਪਤਾ ਲੱਗਿਆ ਕਿ ਮਾੜੀ ਮੋਟੀ ਲੜਾਈ ਤੁਹਾਨੂੰ ਖਤਮ ਨਹੀਂ ਕਰੇਗੀ। ਇਸੇ ਤਰਾਂ ਹਰ ਗੱਲ ਦਾ ਵਿਰੋਧ ਕਰਨ ਵਾਲੇ ਮਰਦ ਟਕਰਾ ਦੀ ਥਾਂ ਰਵਾਦਾਰੀ ਨੂੰ ਚੁਣ ਸਕਦੇ ਹਨ।

ਜਦੋਂ ਅਸੀਂ ਵਿਚਰਨ ਜਾਂ ਬੋਲਣ ਦੇ ਵੱਖਰੇ ਵੱਖਰੇ ਅੰਦਾਜ ਨੂੰ ਨਹੀਂ ਦੇਖ ਸਕਦੇ ਤਾਂ ਬਹੁਤ ਵਾਰੀ ਭੈੜੇ ਤੇ ਗਲਤ ਸਿੱਟੇ ਕੱਢ ਲੈਂਦੇ ਹਾਂ। ਪਰੰਤੂ ਜਦੋਂ ਦੋ ਪਹੁੰਚਾਂ ਦੀ ਕੁੰਜੀ ਸਾਡੇ ਹੱਥ ਆ ਗਈ ਅਸੀਂ ਅਸਹਿਮਤੀ ਨੂੰ ਝਗੜੇ ਵਿਚ ਵਟਣੋਂ ਰੋਕ ਸਕਦੇ ਹਾਂ। ਇਕ ਦੂਜੇ ਦੇ ਗੱਲ ਕਰਨ ਦੇ ਢੰਗ ਦੀ ਥਾਹ ਪਾਕੇ ਸੰਚਾਰ ਦੀ ਵਿੱਥ ਘਟਾਉਣੀ ਔਰਤ ਅਤੇ ਮਰਦ ਦੋਹਾਂ ਲਈ ਜਰੂਰੀ ਹੈ। ★

(ਸਫਾ 5 ਦੀ ਬਾਕੀ)

ਸਵੇਰੇ ਜਦ ਉਸ ਦੀ ਲੋੜ ਮਹਿਸੂਸ ਹੋਵੇਗੀ ਤਾਂ ਚੁੱਲੇ ਨਾਲ ਇਹਨਾਂ ਦੀ ਨੇੜਤਾ ਜੋ ਬਾਹਰੀ ਯਾਦ ਤਰੰਗ ਵਜੋਂ ਕੰਮ ਕਰਦੀ ਹੈ ਇਹਨਾਂ ਵਸਤੂਆਂ ਨੂੰ ਯਾਦ ਕਰਵਾ ਦੇਵੇਗੀ।

**2. ਯਾਦ ਰੱਖਣ ਯੋਗ ਵਸਤੂਆਂ ਦੀ ਸਾਂਝੀ ਸੁਰ ਅਲਾਪਨੀ :-**

ਉਦਾਹਰਣ ਵਜੋਂ ਬਜ਼ਾਰ ਵਿਚੋਂ ਲਿਆਉਣ ਵਾਲੀਆਂ ਵਸਤੂਆਂ ਹਨ ਦੁੱਧ ਆਂਡੇ, ਸਬਜ਼ੀ, ਅਤੇ ਦਾਲਾਂ। ਹਰ ਇੱਕ ਵਸਤੂ ਦਾ ਪਹਿਲਾ ਅੱਖਰ ਲੈ ਕੇ ਇੱਕ ਮਨਘੜਤ ਬੇ-ਅਰਥਾ ਸ਼ਬਦ ਬਣਾ ਲਿਆ ਜਾਵੇ ਜਿਸ ਤਰਾਂ 'ਦੁੱਧ' ਦਾ ਦੁ ਆਂਡਿਆਂ ਦਾ 'ਆਂ' ਅਤੇ ਸ਼ਬਜ਼ੀ ਦਾ'ਸ਼'ਤੇ ਅਖੀਰ ਤੇ ਦਾਲਾਂ ਦਾ 'ਦ' ਤੇ ਸ਼ਬਦ ਬਣ ਗਿਆ 'ਦੁਆਂਸਲ'। ਇਸਨੂੰ ਰਟਾ ਲਵੋ। ਹੁਣ ਇਹ ਵਸਤੂਆਂ ਦਾ ਪ੍ਰਤੀਨਿਧ ਅਗਵਾਈ ਕਰਨ ਵਾਲਾ ਬੇ-ਅਰਥਾ ਸ਼ਬਦ ਹੈ। ਫਿਰ ਇਸ ਗੱਲ ਦੇ ਘੱਟ ਹੀ ਮੌਕੇ ਬਣਨਗੇ ਕਿ ਤੁਸੀਂ ਅਖੀਰਲੀ ਵਸਤੂ ਦਾਲ ਨੂੰ ਭੁਲ ਜਾਵੋ। ਇਸ ਤਰਾਂ ਦੀਆਂ ਲਿਸਟਾਂ ਸਮਾਂ ਨਿਯੁਕਤੀਆਂ ਅਤੇ ਹੋਰ ਕੰਮਾਂ ਕਾਰਾਂ ਸਬੰਧੀ ਵੀ ਬਣਾਈਆਂ ਜਾ ਸਕਦੀਆਂ ਹਨ।

**ਖਾਧ ਪਦਾਰਥ, ਨਸ਼ੇ, ਅਤੇ ਸਾਡੀ ਮੰਦ ਪੈਂਦੀ ਯਾਦ ਸ਼ਕਤੀ :-**

ਡਾਕਟਰੀ-ਵਿਗਿਆਨ ਨਾਲ ਸਬੰਧਤ ਕੁਝ ਮਾਹਿਰਾਂ ਦੀ ਸਲਾਹ ਹੈ ਕਿ ਕੁਦਰਤੀ ਇਲਾਜ਼ ਲਈ ਕੁਝ ਨਸ਼ਾ-ਰਹਿਤ ਟਾਨਿਕਾਂ ਦੀ ਵਰਤੋਂ ਕਰਕੇ ਮੰਦ ਪੈਂਦੀ ਯਾਦ ਸ਼ਕਤੀ ਨੂੰ ਮੁੜ ਕਾਇਮ ਕੀਤਾ ਜਾ ਸਕਦਾ ਹੈ। ਡਾ. ਰੋਨਾਲਡ ਕਲਾਟਜ਼ ਅਜਿਹੇ ਟਾਨਿਕਾਂ ਵਿਚੋਂ ਘੱਟੋ ਘੱਟ ਤਿੰਨ ਮਹੀਨਿਆਂ ਬਾਅਦ ਇੱਕ ਦੀ ਵਰਤੋਂ ਦਾ ਸੁਝਾਅ ਦਿੰਦੇ ਹਨ। B-vitamins ਅਤੇ B-complex ਅਜਿਹੇ ਟਾਨਿਕਾਂ ਦੇ ਸਮੂਹ ਵਿਚੋਂ ਆਉਂਦੇ ਹਨ। ਇਹ ਦਿਮਾਗ ਲਈ ਲਹੂ ਦੀ ਸਪਲਾਈ ਵਧਾਕੇ ਯਾਦ ਸ਼ਕਤੀ ਕਾਇਮ ਰੱਖਣ ਵਿੱਚ ਸਹਾਈ ਹੁੰਦੇ ਹਨ

ਨਸ਼ੇ ਯਾਦ ਸ਼ਕਤੀ ਨੂੰ ਮੰਦ ਪਾਉਂਦੇ ਹਨ। ਹਮੇਸ਼ਾਂ ਅਜਿਹੀਆਂ ਦਵਾਈਆਂ ਤੋਂ ਪ੍ਰਹੇਜ਼ ਕਰੋ ਜਿਹੜੀਆਂ ਨੀਂਦ-ਵਰਧਕ, ਸਾਂਤੀਵਰਧਕ ਹਨ। ਇਹ ਨਸ਼ਾਂ ਦੀ ਗਤਿਸ਼ੀਲਤਾਨੂੰ ਮੱਠਾ ਪਾਉਂਦੀਆਂ ਹਨ। ਸ਼ਰਾਬ ਦੀ ਬੇ-ਦਰੇਗ ਵਰਤੋਂ ਦਿਮਾਗ ਤੰਤੂਆਂ ਦਾ ਬੁਰੀ ਤਰਾਂ ਨਾਸ਼ ਕਰਦੀ ਹੈ ਅਤੇ ਬੁੱਧੀ-ਮੰਦ ਪੈਣ ਦਾ ਕਾਰਨ ਬਣਦੀ ਹੈ।

ਸੰਤੁਲਤ ਖਾਧ ਖੁਰਾਕ ਬੁਧੀ ਨੂੰ ਕਾਇਮ ਰੱਖਣ ਵਿੱਚ ਸਹਾਈ ਹੁੰਦੇ ਹਨ। ਨੀਂਦ ਦੀਆਂ ਸਮੱਸਿਆਵਾਂ ਦਾ ਵੀ ਵਿਅਕਤੀ ਦੀ ਬੌਧਿਕਤਾ ਤੇ ਭੈੜਾ ਅਸਰ ਪੈਂਦਾ ਹੈ।

ਦਿਮਾਗੀ ਕਸਰਤ ਕਰਦੇ ਰਹਿਣਾ ਵੀ ਯਾਦ ਸ਼ਕਤੀ ਨੂੰ ਲੰਬਾ ਸਮਾਂ ਬਣਾਏ ਰੱਖਣ ਵਿੱਚ ਮਦਦ ਕਰਦਾ ਹੈ। ਜਿਹੜੇ ਲੋਕ ਪੜ੍ਹਦੇ ਹਨ, ਦਲੀਲਬਾਜ਼ੀ ਕਰਦੇ ਰਹਿੰਦੇ ਹਨ ਉਹ ਦੂਸਰਿਆਂ ਨਾਲੋਂ ਵਧੇਰੇ ਆਪਣੀ ਬੌਧਿਕਤਾ ਕਾਇਮ ਰੱਖ ਸਕਦੇ ਹਨ। ਕਿਸ ਵੀ ਵਿਚਾਰ ਜਾਂ ਵਸਤੂ ਤੋਂ ਲੰਬਾ ਸਮਾਂਅਲੱਗ ਹੋਣਾ ਉਸ ਸਬੰਧੀ ਬਣੇ ਦਿਮਾਗੀ ਸੰਕੇਤਾਂ ਨੂੰ ਮੇਟ ਦਿੰਦਾ ਹੈ।



# ਜੋਤਿਸ਼ : ਸਿਰਫ ਤੁੱਕਾ ਕਿ ਵਿਗਿਆਨ ?

-: ਡਾ: ਸੁਰੇਸ਼ ਰਤਨ

ਸੰਸਾਰ ਭਰ ਵਿਚ ਜੋਤਿਸ਼ ਨੇ ਅਨੇਕਾਂ ਮਨੁੱਖਾਂ ਨੂੰ ਆਪਣੇ ਵਲ ਖਿੱਚਿਆ ਹੋਇਆ ਹੈ ਜਿਸ ਦਾ ਕਾਰਨ ਇਹ ਦਾਅਵਾ ਹੈ ਕਿ ਜੋਤਿਸ਼ ਸਾਡੇ ਭਵਿੱਖ ਬਾਰੇ ਦੱਸ ਸਕਦਾ ਹੈ। ਦੁਨੀਆਂ ਦੇ ਲਗਭਗ ਹਰ ਦੇਸ਼ ਵਿਚ ਜੋਤਿਸ਼ ਬਹੁਤ ਵੱਡਾ ਧੰਦਾ ਬਣ ਚੁੱਕਾ ਹੈ ਜੋ ਆਮ ਤੌਰ 'ਤੇ ਉਨ੍ਹਾਂ ਘਬਰਾਏ ਹੋਏ ਲੋਕਾਂ ਦੇ ਸਿਰ ਤੇ ਪਲਦਾ ਹੈ ਜਿਨ੍ਹਾਂ ਨੂੰ ਆਪਣੀ ਉਸ ਸਮੇਂ ਦੀ ਸਰੀਰਕ, ਸਮਾਜਕ, ਪਰਿਵਾਰਕ ਤੇ ਆਰਥਕ ਹਾਲਤ ਦੀ ਬੇਬਸੀ ਵਿਚ ਕੋਈ ਹੋਰ ਆਸ ਤੇ ਰਸਤੇ ਨਜ਼ਰ ਨਾ ਆ ਰਹੇ ਹੋਣ। ਇਸ ਧੰਦੇ ਨੇ ਅਖਬਾਰਾਂ ਦੇ ਹਫ਼ਤਾਵਾਰੀ ਕਾਲਮਾਂ ਤੋਂ ਲੈ ਕੇ ਕਿਤਾਬਾਂ, ਰਸਾਲਿਆਂ ਤੇ ਵੱਡੀਆਂ ਵੱਡੀਆਂ ਸੰਸਥਾਵਾਂ ਬਣਾ ਕੇ ਭਵਿੱਖ-ਪੱਤਰੀਆਂ ਬਨਾਉਣ ਤਕ ਏਨਾ ਫੈਲਾਓ ਕਰ ਲਿਆ ਹੈ ਕਿ ਪੜ੍ਹੇ ਲਿਖੇ ਤੇ ਅਨਪੜ੍ਹ, ਅਮੀਰ, ਗਰੀਬ ਹਰੇਕ ਮਨੁੱਖ ਦਾ ਇਸ ਦੀ ਜਕੜ ਵਿਚ ਆ ਜਾਣਾ ਸੁਭਾਵਕ ਹੀ ਬਣ ਗਿਆ ਹੈ।

ਜੋਤਿਸ਼ ਦੇ ਕਈ ਤਰ੍ਹਾਂ ਦੇ ਪ੍ਰਚਲਿਤ ਢੰਗਾਂ ਵਿਚੋਂ ਗ੍ਰਹਿਆਂ, ਉਪਗ੍ਰਹਿਆਂ ਤੇ ਤਾਰਿਆਂ ਦੀ ਚਾਲ ਦੇ ਸਹਾਰੇ ਮਨੁੱਖੀ ਜਨਮ ਪੱਤਰੀ ਬਨਾਉਣ ਵਾਲਾ ਜੋਤਿਸ਼, ਐਸਟ੍ਰਾਲੋਜੀ, ਆਪਣੇ ਆਪ ਨੂੰ ਖਾਸ ਦਰਜਾ ਦਿੰਦਾ ਹੈ ਕਿ ਉਹ ਇਕ ਕਿਸਮ ਦਾ ਵਿਗਿਆਨ ਹੀ ਹੈ। ਜੇ ਕਦੇ ਇਸ ਦਾਅਵੇ ਦੀ ਸਚਾਈ ਸਾਬਤ ਕਰਨ ਲਈ ਕੁਝ ਪ੍ਰਯੋਗ ਕੀਤੇ ਵੀ ਗਏ ਤਾਂ ਜੋਤਸ਼ੀਆਂ ਨੇ ਉਸ ਦੇ ਨਤੀਜੇ ਮੰਨਣ ਤੋਂ ਇਨਕਾਰ ਕਰ ਦਿੱਤਾ ਜਾਂ ਫਿਰ ਸਾਇੰਸਦਾਨਾਂ ਨੇ ਪ੍ਰਯੋਗਾਂ ਦੇ ਨਤੀਜਿਆਂ ਨੂੰ ਹੀ ਅਧੂਰਾ ਕਹਿਕੇ ਕੋਈ ਧਿਆਨ ਨਾ ਦਿੱਤਾ। ਲੇਕਿਨ ਹੁਣ ਕੈਲੀਫੋਰਨੀਆ ਯੂਨੀਵਰਸਿਟੀ ਅਮਰੀਕਾ ਦੇ ਇਕ ਵਿਗਿਆਨੀ ਡਾ: ਕਾਰਲਸਨ ਦੀ ਸਾਲਾਂ ਦੀ ਮਿਹਨਤ ਅਤੇ ਜੋਤਸ਼ੀਆਂ ਤੇ ਵਿਗਿਆਨੀਆਂ ਦੀਆਂ ਸਹਿਮਤੀਆਂ ਨਾਲ ਕੀਤੇ ਗਏ ਪ੍ਰਯੋਗਾਂ ਬਾਰੇ ਲੇਖ, ਵਿਗਿਆਨ ਦੇ ਪ੍ਰਮੁੱਖ ਰਸਾਲੇ 'ਨੇਚਰ' (5-11 ਦਸੰਬਰ 1985) ਵਿਚ ਛਪਿਆ ਹੈ ਜੋ ਕਿ ਆਪਣੇ ਆਪ ਵਿਚ ਮਾਅਰਕੇ ਦੀ ਖੋਜ ਹੈ ਤੇ ਇਹ ਸਾਬਤ ਕਰਦਾ ਹੈ ਕਿ ਜੋਤਿਸ਼ ਸਿਰਫ ਤੁੱਕਾ ਹੈ, ਵਿਗਿਆਨ ਨਹੀਂ।

ਸਭ ਤੋਂ ਪਹਿਲਾਂ ਇਹ ਸਮਝ ਲੈਣਾ ਬਹੁਤ ਜਰੂਰੀ ਹੈ ਕਿ ਵਿਗਿਆਨ ਕਿਸ ਨੂੰ ਕਹਿੰਦੇ ਹਨ ਤੇ ਇਸ ਦੀ ਇਤਨੀ ਅਹਿਮੀਅਤ ਕਿਉਂ ਹੈ ? ਵਿਗਿਆਨ ਦੀ ਸਿੱਧੀ ਸਾਦੀ ਪਰਿਭਾਸ਼ਾ ਦੇਣਾ ਕੋਈ ਸੌਖੀ ਗੱਲ ਨਹੀਂ। ਇਹ ਸਿਰਫ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਤੇ ਖੋਜ ਸੰਸਥਾਵਾਂ ਦੀਆਂ ਪ੍ਰਯੋਗਸ਼ਾਲਾਵਾਂ ਵਿਚ ਹੋ ਰਹੀ ਪੜ੍ਹਾਈ ਤੇ ਖੋਜ ਦਾ ਨਾਮ ਨਹੀਂ ਸਗੋਂ ਮਨੁੱਖੀ ਸੋਚ ਢੰਗ ਦਾ ਉਹ ਤਰੀਕਾ ਹੈ ਜਿਸ ਰਾਹੀਂ ਅਸੀਂ ਆਪਣੇ ਬਾਰੇ "ਸਹੀ" ਜਾਣਕਾਰੀ ਪ੍ਰਾਪਤ ਕਰ ਸਕਦੇ ਹਾਂ। ਅਸਲੀਅਤ ਤੇ ਸਚਾਈ ਨੂੰ ਜਾਨਣ ਦਾ ਠੀਕ ਤਰੀਕਾ ਵਿਗਿਆਨ ਹੈ ਭਾਵੇਂ ਉਹ ਰੋਜ਼ਾਨਾ ਜਿੰਦਗੀ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦਾ ਉਪਰਾਲਾ ਹੋਵੇ ਜਾਂ ਬਿਮਾਰੀਆਂ ਦਾ ਇਲਾਜ ਲੱਭਣ ਦੀ ਖੋਜ ਜਾਂ ਚੰਦ ਸ਼ੁੱਕਰ ਦੀ ਰਾਕਟੀ ਉਡਾਣ। ਵਿਗਿਆਨ ਕਦੇ ਵੀ ਸਿਰਫ ਕਿਸੇ ਵਿਸ਼ਵਾਸ਼ ਜਾਂ ਪਰੰਪਰਾ ਦੀ ਦੁਹਾਈ ਉਪਰ ਆਧਾਰਿਤ ਨਹੀਂ ਹੁੰਦਾ। ਵਿਗਿਆਨਕ ਜਾਣਕਾਰੀ ਤੇ ਅ ਵਿਗਿਆਨਕ ਦਾਅਵੇ ਵਿਚ ਮੁਖ ਫਰਕ "ਸਬੂਤ" ਦਾ ਹੁੰਦਾ ਹੈ, ਅਤੇ ਸਬੂਤ ਵੀ ਉਹ ਜਿਸ ਦਾ ਹਰ ਪਹਿਲੂ ਆਪਣੇ ਆਪ ਵਿਚ ਪੂਰਾ ਹੋਵੇ ਤੇ ਪਰਖਿਆ ਜਾ ਸਕਦਾ ਹੋਵੇ। ਸਬੂਤ ਤੇ ਪਰਖ ਵਿਗਿਆਨ ਦੀਆਂ ਮੁੱਖ ਨਿਸ਼ਾਨੀਆਂ ਹਨ।

ਉਦਾਹਰਨ ਵਜੋਂ ਚੇਚਕ ਦੀ ਬਿਮਾਰੀ ਹੀ ਲੈ ਲਓ। ਪਹਿਲਾਂ ਇਸ ਬੀਮਾਰੀ ਨੂੰ ਛੋਟੀ ਜਾਂ ਵੱਡੀ "ਮਾਤਾ" ਕਿਹਾ ਜਾਂਦਾ ਸੀ ਤੇ ਇਹ ਸੋਚਿਆ ਜਾਂਦਾ ਸੀ ਕਿ ਇਹ ਬੀਮਾਰੀ ਕਿਸੇ ਦੇਵੀ ਮਾਤਾ ਦੀ ਕਰੋਪੀ ਕਰਕੇ ਹੁੰਦੀ ਹੈ ਤੇ ਜਿਸ ਦਾ ਉਪਾਓ ਪੂਜਾ ਤੇ ਵਰਤ ਆਦਿ ਹੈ। ਐਸੀ ਹਾਲਤ ਵਿਚ ਜੇ ਮਰੀਜ਼ ਬਚ ਗਿਆ ਤਾਂ ਇਹ ਮੰਨ ਲੈਂਦੇ ਸੀ ਕਿ ਦੇਵੀ ਮਾਤਾ ਦੀ ਕ੍ਰਿਪਾ ਹੋ ਗਈ ਤੇ ਵਿਸ਼ਵਾਸ਼ ਹੋਰ ਵਧ ਗਿਆ, ਲੇਕਿਨ ਜੇ ਮਰੀਜ਼ ਮਰ ਜਾਵੇ ਤਾਂ ਦੇਵੀ ਮਾਤਾ ਉਪਰ ਸ਼ੱਕ ਕਰਨ ਦੀ ਬਜਾਏ ਆਪਣੀ ਪੂਜਾ ਤੇ ਵਿਸ਼ਵਾਸ਼ ਵਿਚ ਹੀ ਕੋਈ ਕਮੀ ਮੰਨ ਕੇ ਸਬਰ ਕਰ ਲੈਂਦੇ ਸੀ। ਇਸ ਸਾਰੀ ਸੋਚਣੀ ਦੇ ਪਿੱਛੇ ਮੁੱਖ ਗੱਲ ਦੇਵੀ ਮਾਤਾ ਦੀ ਸੱਚੀ ਹੋਂਦ ਬਾਰੇ ਪੱਕਾ ਵਿਸ਼ਵਾਸ਼ ਸੀ। ਪਰ ਇਹ ਕਿਵੇਂ ਸਿੱਧ ਕੀਤਾ ਜਾਵੇ ਕਿ ਮਾਤਾ ਸਚਾਈ ਹੈ ਜਾਂ ਸਿਰਫ ਕਲਪਨਾ ? ਇਸ ਦੇ ਪਿੱਛੇ ਸਿਵਾਏ ਵਿਸ਼ਵਾਸ ਤੋਂ ਨਾ ਤਾਂ ਕੋਈ ਹੋਰ ਸਬੂਤ ਹੈ ਤੇ ਨਾ ਹੀ ਪਰਖਣ ਦੀ ਸੰਭਾਵਨਾ। ਇਹ ਤਰੀਕਾ ਵਿਗਿਆਨਕ ਨਹੀਂ।



ਚੇਚਕ ਦੀ ਬਿਮਾਰੀ ਬਾਰੇ ਹੀ ਵਿਗਿਆਨੀਆਂ ਦਾ ਵਿਚਾਰ ਸੀ ਕਿ ਜਰੂਰ ਕੋਈ ਕਿਟਾਣੂ ਇਸ ਦਾ ਕਾਰਨ ਹੋਏਗਾ ਤੇ ਜੇ ਉਸ ਕਿਟਾਣੂ ਨੂੰ ਮਾਰਨ ਦਾ ਤਰੀਕਾ ਲੱਭ ਲਿਆ ਜਾਵੇ ਤਾਂ ਬਿਮਾਰੀ ਦਾ ਇਲਾਜ ਹੋ ਜਾਵੇਗਾ। ਕਾਫੀ ਮਿਹਨਤ ਤੇ ਲੰਬੀ ਖੋਜ ਬਾਅਦ ਇਹ ਕਿਟਾਣੂ (ਵਾਇਰਸ) ਲੱਭ ਲਿਆ ਗਿਆ, ਇਲਾਜ ਬਣ ਗਏ ਤੇ ਅੰਤ ਵਿਚ ਚੇਚਕ ਦੀ ਬਿਮਾਰੀ ਦਾ ਸਾਰੀ ਦੁਨੀਆਂ ਵਿਚ ਖਾਤਮਾ ਕਰ ਦਿੱਤਾ ਗਿਆ। ਵਿਗਿਆਨ ਦਾ ਵਿਚਾਰ ਕਿਸੇ ਅੰਨ੍ਹੇ ਵਿਸ਼ਵਾਸ਼ ਕਰਕੇ ਨਹੀਂ ਸਗੋਂ ਪਰਖੇ ਜਾ ਸਕਣ ਵਾਲੇ ਸਬੂਤ ਉਪਰ ਨਿਰਭਰ ਕਰਦਾ ਹੈ। ਬਸ ਇਹੀ ਫਰਕ ਹੈ ਵਿਗਿਆਨਕ ਜਾਣਕਾਰੀ ਤੇ ਅ-ਵਿਗਿਆਨਕ ਵਿਸ਼ਵਾਸ਼ ਵਿਚ।

ਜੋ ਗਿਆਨ ਜਾਂ ਜਾਣਕਾਰੀ ਸਾਨੂੰ ਦਿਮਾਗ ਨਾਲ, ਸਵੈ ਤੇ ਭਾਵਕਤਾ ਤੋਂ ਪਰੇ ਹਟ ਕੇ ਪਰਖ ਦੀ ਕਸੌਟੀ ਤੇ ਸਬੂਤ ਦੇ ਸਹਾਰੇ ਮਿਲੇ, ਉਹੀ ਵਿਗਿਆਨ ਹੈ। ਤੇ ਬਾਕੀ ਸਭ ਦਾਅਵੇ ਭਾਵੇਂ ਉਪਰੋਂ ਕਿੰਨੇ ਵੀ ਸੱਚੇ ਲੱਗਣ, ਕਦੇ ਸਹੀ ਨਹੀਂ ਮੰਨੇ ਜਾ ਸਕਦੇ। ਮਾਰਕਸਵਾਦੀ ਵਿਚਾਰਧਾਰਾ ਤੇ ਇਸ ਸਦੀ ਦੇ ਮਹਾਨ ਵਿਗਿਆਨੀ ਫਿਲਾਸਫਰਾਂ ਦਾ ਇਹ ਕਹਿਣਾ ਬਿਲਕੁਲ ਠੀਕ ਹੈ ਕਿ ਜੇ ਕਿਸੇ ਵੀ ਵਿਚਾਰ ਦੇ ਸੱਚੇ ਤੇ ਵਿਗਿਆਨਕ ਮੰਨੇ ਜਾਣ ਲਈ ਇਹ ਜਰੂਰੀ ਹੈ ਕਿ ਉਹ ਵਾਰ ਵਾਰ ਹਰ ਪ੍ਰਯੋਗ ਵਿਚੋਂ ਸਫਲ ਹੋਵੇ, ਆਪਣੇ ਵਿਰੁਧ ਹਰ ਪ੍ਰਯੋਗ ਕਰਨ ਲਈ ਤਿਆਰ ਹੋਵੇ ਤੇ ਕਦੇ ਵੀ ਇਕ ਵੀ ਸਬੂਤ ਉਸ ਦੇ ਵਿਰੁਧ ਨਾ ਹੋਵੇ। ਜੋਤਿਸ਼ ਸ਼ਾਸਤਰ ਵਿਗਿਆਨ ਦੇ ਇਸ ਇਮਤਿਹਾਨ ਵਿਚ ਬੁਰੀ ਤਰ੍ਹਾਂ ਫੇਲ੍ਹ ਹੋਇਆ ਹੈ।

## ਪ੍ਰਯੋਗ :

ਜੋਤਿਸ਼ ਸ਼ਾਸਤਰ ਦਾ ਮੁਖ ਦਾਅਵਾ ਇਹ ਹੈ ਕਿ ਕਿਸੇ ਵੀ ਮਨੁੱਖ ਦੇ ਜਨਮ, ਵਕਤ ਤੇ ਜਗ੍ਹਾ ਅਨੁਸਾਰ ਕਈ ਗ੍ਰਹਿਆਂ ਉਪਗ੍ਰਹਿਆਂ ਤੇ ਹੋਰ ਛੋਟੇ ਵੱਡੇ ਤਾਰਿਆਂ-ਨਛੱਤਰਾਂ ਦੇ ਆਪਸੀ ਹਿਸਾਬ ਕਿਤਾਬ ਨਾਲ ਉਸ ਮਨੁੱਖ ਦੇ ਲੱਛਣ, ਵਿਹਾਰ ਆਦਤਾਂ, ਅਕਲ ਤੇ ਜਿੰਦਗੀ ਦੀਆਂ ਮੁੱਖ ਘਟਨਾਵਾਂ ਬਾਰੇ ਦੱਸਿਆ ਜਾ ਸਕਦਾ ਹੈ। ਵਿਗਿਆਨੀਆਂ ਨੇ ਜੋਤਿਸ਼ ਦੇ ਇਸ ਦਾਅਵੇ ਦੀ ਪਰਖ ਕੀਤੀ ਹੈ।

ਅਮਰੀਕਾ ਵਿਚ ਜੋਤਸ਼ੀਆਂ ਦੀ ਸਭ ਤੋਂ ਵੱਡੀ ਸੰਸਥਾ ਵਲੋਂ ਸੰਸਾਰ ਭਰ ਵਿਚੋਂ 90 ਮਸ਼ਹੂਰ ਜੋਤਸ਼ੀਆਂ ਨੂੰ ਇਸ ਪ੍ਰਯੋਗ ਲਈ ਚੁਣਿਆ ਗਿਆ। ਲੇਕਿਨ ਉਨ੍ਹਾਂ ਦੇ ਨਾਮ ਪਤੇ ਆਦਿ ਬਾਰੇ ਸਾਨੂੰ ਨਹੀਂ ਦੱਸਿਆ ਗਿਆ ਕਿਉਂਕਿ ਜੋਤਸ਼ੀਆਂ ਨੂੰ ਆਪਣੇ ਧੰਦੇ ਤੇ ਮਸ਼ਹੂਰੀ ਦਾ ਫਿਕਰ ਸੀ। ਪ੍ਰਯੋਗ ਲਈ ਸਿਰਫ 30 ਜੋਤਸ਼ੀ ਰਜ਼ਾਮੰਦ ਹੋਏ ਤੇ ਬਾਕੀ 60 ਨੇ ਪਹਿਲਾਂ ਹੀ ਆਪਣੇ ਦਾਅਵੇ ਪਿੱਛੇ ਖਿੱਚ ਲਏ। ਪ੍ਰਯੋਗ ਦੀ ਹਰ ਸ਼ਰਤ ਇਨ੍ਹਾਂ ਜੋਤਸ਼ੀਆਂ ਤੇ ਕੈਲੀਫੋਰਨੀਆ ਯੂਨੀਵਰਸਿਟੀ ਦੇ ਸਾਇੰਸਦਾਨਾਂ ਦੀ ਆਪਸੀ ਸਹਿਮਤੀ ਨਾਲ ਮਿਥੀ ਗਈ ਤੇ ਅਖੀਰ ਵਿਚ 226 ਐਸੇ ਮਰਦ ਔਰਤ ਇਸ ਪ੍ਰਯੋਗ ਲਈ ਚੁਣੇ ਗਏ ਜਿਨ੍ਹਾਂ ਦੀ ਉਮਰ 20-40 ਸਾਲ ਦੇ ਵਿਚ ਵਿਚ ਸੀ, ਜਿਨ੍ਹਾਂ ਕੋਲ ਆਪਣੇ ਜਨਮ-ਵਕਤ 'ਤੇ ਜਗ੍ਹਾ ਦਾ ਪੱਕਾ ਸਬੂਤ ਸੀ ਤੇ ਜਿਹੜੇ ਨਾ ਤਾਂ ਜੋਤਿਸ਼ ਦੇ ਕੱਟੜ ਵਿਰੋਧੀ ਸਨ ਤੇ ਨਾ ਹੀ ਅੰਧ ਵਿਸਵਾਸ਼ੀ। ਇਹ ਚੋਣ ਪ੍ਰਯੋਗ ਵਿਚ ਹਿੱਸਾ ਲੈ ਰਹੇ ਨਾ ਤਾਂ ਵਿਗਿਆਨੀਆਂ ਨੂੰ ਹੀ ਪਤਾ ਸੀ ਤੇ ਨਾ ਜੋਤਸ਼ੀਆਂ ਨੂੰ। ਚੋਣ ਤੋਂ ਬਾਅਦ ਹਰੇਕ ਮਨੁੱਖ ਨੂੰ ਇਕ ਕੋਡ ਨੰਬਰ ਦਿੱਤਾ ਗਿਆ ਜਿਸ ਦਾ ਪਤਾ ਸਿਰਫ ਯੂਨੀਵਰਸਿਟੀ ਦੇ ਇਕ ਮਸ਼ਹੂਰ ਪ੍ਰੋਫੈਸਰ ਨੂੰ ਸੀ।

## ਜਨਮ-ਪੱਤਰੀਆਂ :

ਇਨ੍ਹਾਂ ਸਾਰੇ ਮਨੁੱਖਾਂ ਦੀਆਂ ਜਨਮ-ਪੱਤਰੀਆਂ ਇਕ ਕੰਪਿਊਟਰ ਦੇ ਸਹਾਰੇ ਬਣਾਈਆਂ ਗਈਆਂ ਤਾਂ ਕਿ ਕਿਸੇ ਕਿਸਮ ਦੀ ਹਿਸਾਬੀ ਗਲਤੀ ਨਾ ਰਹੇ ਇਨ੍ਹਾਂ ਜਨਮ-ਪੱਤਰੀਆਂ ਅਨੁਸਾਰ ਜੋਤਸ਼ੀਆਂ ਨੇ ਉਨ੍ਹਾਂ ਮਨੁੱਖਾਂ ਦੀਆਂ ਆਦਤਾਂ, ਅਕਲ ਵਿਵਹਾਰ ਤੇ ਲੱਛਣਾਂ ਬਾਰੇ ਆਪਣੇ ਵਿਚਾਰ ਦੱਸੇ ਜਿਸ ਨਾਲ ਉਨ੍ਹਾਂ ਸਾਰੇ ਮਨੁੱਖਾਂ ਦੀਆਂ ਵਿਸਥਾਰ ਸਹਿਤ ਜਨਮ-ਪੱਤਰੀਆਂ ਤਿਆਰ ਕੀਤੀਆਂ ਗਈਆਂ।

ਦੂਜੇ ਪਾਸੇ ਵਿਗਿਆਨ ਦੇ ਤਰੀਕੇ ਨਾਲ ਜਿਸ ਨੂੰ ਕਿ ਜੋਤਸ਼ੀ ਵੀ ਮੰਨਦੇ ਹਨ, ਸਾਰੇ ਮਨੁੱਖਾਂ ਦੀ ਸ਼ਖਸ਼ੀਅਤ ਪ੍ਰੀਖਿਆ ਕੀਤੀ ਗਈ ਜਿਸ ਨਾਲ ਉਨ੍ਹਾਂ ਦੀਆਂ ਆਦਤਾਂ, ਬੁੱਧੀ, ਸਮਾਜਕ ਵਿਵਹਾਰ ਆਦਿ 20 ਲੱਛਣਾਂ ਦਾ ਵਿਗਿਆਨਕ, ਚਾਰਟ ਬਣਾਇਆ ਗਿਆ। ਇਹ ਚਾਰਟ ਕਿਸੇ ਜਨਮ ਵਕਤ ਜਾਂ ਜਗ੍ਹਾ ਉਪਰ ਆਧਾਰਿਤ ਨਹੀਂ ਸਗੋਂ ਇਹ ਉਨ੍ਹਾਂ ਮਨੁੱਖਾਂ ਦੇ ਕਈ ਇਮਤਿਹਾਨ ਲੈਣ ਤੋਂ ਬਾਅਦ ਬਣਾਏ ਗਏ। ਇਸ ਸਮੇਂ ਦੌਰਾਨ ਨਾ ਤਾਂ ਕਿਸੇ ਹਿੱਸਾ ਲੈਣ ਵਾਲੇ ਮਨੁੱਖ ਨੂੰ ਜੋਤਸ਼ੀਆਂ ਤੇ ਵਿਗਿਆਨੀਆਂ ਨਾਲ ਮਿਲਣ ਦੀ

ਤੇ ਨਾ ਹੀ ਆਪਣੀ ਜਨਮ, ਪੱਤਰੀ ਜਾਂ ਪ੍ਰਸਨੈਲਿਟੀ ਚਾਰਟ ਵੇਖਣ ਦੀ ਇਜ਼ਾਜਤ ਸੀ। ਇਹ ਸਾਰੇ ਟੈਸਟ ਪੂਰੇ ਹੋਣ ਤੋਂ ਬਾਅਦ ਦੋ ਪ੍ਰਯੋਗ ਕੀਤੇ ਗਏ।

ਪਹਿਲੇ ਪ੍ਰਯੋਗ ਵਿਚ ਹਰੇਕ ਜੋਤਸ਼ੀ ਨੂੰ ਉਸੇ ਦੀ ਮਦਦ ਨਾਲ ਬਣਾਈ ਇਕ ਕੰਪਿਊਟਰ ਜਨਮ ਪੱਤਰੀ ਦਿੱਤੀ ਗਈ ਤੇ ਵਿਗਿਆਨੀਆਂ ਦੇ ਬਣਾਏ ਤਿੰਨ ਪ੍ਰਸਨੈਲਟੀ ਚਾਰਟ ਦਿੱਤੇ ਗਏ। ਇਨ੍ਹਾਂ ਤਿੰਨ ਚਾਰਟਾਂ ਵਿਚ ਇਕ ਚਾਰਟ ਉਸੇ ਮਨੁੱਖ ਦਾ ਸੀ ਜਿਸ ਦੀ ਜਨਮ ਪੱਤਰੀ ਜੋਤਸ਼ੀ ਨੂੰ ਦਿੱਤੀ ਗਈ ਤੇ ਦੋ ਚਾਰਟ ਕਿਸੇ ਹੋਰ ਮਨੁੱਖਾਂ ਦੇ ਜਿਨ੍ਹਾਂ ਦੀ ਉਮਰ ਵਿਚ ਘੱਟੋ-ਘੱਟ ਤਿੰਨ ਸਾਲਾਂ ਦਾ ਫਰਕ ਸੀ। ਜਤਸ਼ੀ ਦਾ ਕੰਮ ਇਹ ਸੀ ਕਿ ਉਹ ਜੋਤਿਸ਼ ਵਾਲੀ ਜਨਮ ਪੱਤਰੀ ਨਾਲ ਮਿਲਦੀ ਜੁਲਦੀ ਵਿਗਿਆਨ ਪੱਤਰੀ ਲੱਭੇ।

ਦੂਜੇ ਪ੍ਰਯੋਗ ਵਿਚ ਹਰੇਕ ਮਨੁੱਖ ਨੂੰ ਤਿੰਨ ਜਨਮ ਪੱਤਰੀਆਂ ਤੇ ਤਿੰਨ ਪ੍ਰਸਨੈਲਿਟੀ ਚਾਰਟ ਦਿੱਤੇ ਜਿਸ ਵਿਚ ਇਕ ਇਕ ਉਸਦੇ ਆਪਣੇ ਬਾਰੇ ਸੀ। ਮਨੁੱਖ ਦਾ ਕੰਮ ਇਹ ਸੀ ਕਿ ਉਹ ਉਸ ਜਨਮ ਪੱਤਰੀ ਤੇ ਚਾਰਟ ਨੂੰ ਲੱਭੇ ਜੋ ਉਸ ਨੂੰ ਆਪਣੇ ਬਾਰੇ ਠੀਕ ਲਗਦਾ ਹੈ। ਯਾਦ ਰਹੇ ਕਿ ਕਿਸੇ ਵੀ ਪੱਤਰੀ ਜਾਂ ਚਾਰਟ ਉਤੇ ਐਸਾ ਕੋਈ ਨਿਸ਼ਾਨ ਜਾਂ ਕੋਈ ਹੋਰ ਪਹਿਚਾਣ ਚਿੰਨ ਨਹੀਂ ਸੀ ਜਿਸ ਨਾਲ ਧੋਖਾ ਕੀਤਾ ਜਾ ਸਕੇ।

ਇਨ੍ਹਾਂ ਦੋਹਾਂ ਪ੍ਰਯੋਗਾਂ ਬਾਰੇ ਵਿਗਿਆਨੀਆਂ ਦਾ ਹਿਸਾਬ ਦੇ ਅਸੂਲਾਂ ਅਨੁਸਾਰ ਇਹ ਵਿਚਾਰ ਸੀ ਕਿ ਸਿਰਫ ਤੁੱਕੇ (ਚਾਨਸ) ਦੇ ਸਹਾਰੇ ਤੀਜਾ ਹਿੱਸਾ ਸੰਭਾਵਨਾ (33 ਪ੍ਰਤੀਸ਼ਤ) ਹੈ ਕਿ ਜੋਤਸ਼ੀ ਆਪਣੀ ਬਣਾਈ ਪੱਤਰੀ ਤੇ ਉਸੇ ਮਨੁੱਖ ਦੇ ਵਿਗਿਆਨਕ ਚਾਰਟ ਨੂੰ ਠੀਕ ਲੱਭ ਲਵੇ ਕਿਉਂਕਿ ਤਿੰਨਾਂ ਵਿਚੋਂ ਦੋ ਗਲਤ ਹਨ ਤੇ ਇਕ ਠੀਕ। ਇਹੀ ਗਲ ਦੂਜੇ ਮਨੁੱਖਾਂ 'ਤੇ ਵੀ ਲਾਗੂ ਹੁੰਦੀ ਹੈ ਕਿ ਸਿਰਫ ਤੁੱਕੇ ਨਾਲ ਬਗੈਰ ਕਿਸ਼ੇ ਜੋਤਿਸ਼ ਗਿਆਨ ਤੋਂ ਵੀ ਤੀਜਾ ਹਿੱਸਾ ਸੰਭਾਵਨਾ ਹੈ ਕਿ ਉਹ ਮਨੁੱਖ ਠੀਕ ਪੱਤਰੀ ਜਾਂ ਚਾਰਟ ਲੱਭ ਲੈਣ। ਪਰ ਇਸ ਦੇ ਮੁਕਾਬਲੇ ਜੋਤਿਸ਼ ਸ਼ਾਸ਼ਤਰ ਦੇ ਮਹਾਨ ਗਿਆਨੀਆਂ ਦਾ ਇਹ ਦਾਅਵਾ ਸੀ ਕਿ ਉਨ੍ਹਾਂ ਦਾ ਗਿਆਨ ਕੋਈ ਤੁੱਕਾ ਨਹੀਂ ਤੇ ਜੇ 100% ਨਹੀਂ ਤਾਂ ਘੱਟੋ ਘੱਟ 50% ਸੰਭਾਵਨਾ ਹੈ, ਕਿ ਉਹ ਠੀਕ ਪੱਤਰੀ ਤੇ ਚਾਰਟ ਲੱਭ ਲੈਣ। ਤੇ ਇਹੀ ਪਰਖ ਕਰਨੀ ਸੀ।

226 ਜਨਮ-ਪੱਤਰੀਆਂ ਤੇ 30 ਜੋਤਸ਼ੀਆਂ ਨਾਲ ਉਪਰ ਲਿਖੇ ਪ੍ਰਯੋਗ ਕਈ ਕਈ ਵਾਰੀ ਕੀਤੇ ਗਏ। ਨਾ ਤਾਂ ਜੋਤਸ਼ੀ ਹੀ ਇਕ ਤਿਹਾਈ ਤੋਂ ਵੱਧ ਵਾਰੀ ਤੇ ਨਾ ਹੀ ਦੂਜੇ ਮਨੁੱਖ ਜਿਨ੍ਹਾਂ ਨੂੰ ਜੋਤਿਸ਼ ਦਾ ਕੋਈ ਵੀ ਗਿਆਨ ਨਹੀਂ ਸੀ, ਇਸ ਤੋਂ ਵੱਧ ਵਾਰੀ ਠੀਕ ਜਵਾਬ ਲੱਭ ਸਕੇ। ਜੋਤਸ਼ੀਆਂ ਦਾ ਇਹ ਦਾਅਵਾ ਕਿ ਉਹ ਘੱਟੋ-ਘੱਟ ਅੱਧ ਵਾਰੀ ਠੀਕ ਜਵਾਬ ਲੱਭਣਗੇ, ਝੂਠਾ ਸਾਬਤ ਹੋਇਆ। ਵਿਗਿਆਨ ਦੀ ਪਰਖ ਕਸੌਟੀ ਉਪਰ ਜੋਤਿਸ਼ ਦਾ ਮਹਾਂਗਿਆਨੀ ਹੋਣਾ ਜਾਂ ਬਿਲਕੁਲ ਅਗਿਆਨੀ ਹੋਣ ਵਿਚ ਕੋਈ ਫਰਕ ਨਹੀਂ ਨਿਕਲਿਆ। ਜੋਤਿਸ਼ ਸਿਰਫ ਉਸੇ ਤਰ੍ਹਾਂ ਦਾ ਤੁੱਕਾ ਨਿਕਲਿਆ ਜਿਵੇਂ ਕਿ ਅੱਖਾਂ ਮੀਚ ਕੇ ਕਿਸੇ ਥੈਲੇ ਵਿਚ ਪਏ ਤਿੰਨ ਵੱਖ-ਵੱਖ ਰੰਗਾਂ ਦੇ ਗੇਂਦਾਂ ਵਿਚੋਂ ਕਿਸੇ ਇਕ ਰੰਗ ਦੇ ਗੇਂਦ ਨੂੰ ਚੁਣਨ ਦੀ ਇਕ ਤਿਹਾਈ ਸੰਭਾਵਨਾ, ਤੇ ਜੇ 7 ਰੰਗ ਹੋਣ ਤਾਂ ਸੱਤਵਾਂ ਹਿੱਸਾ ਸੰਭਾਵਨਾ ਤੇ ਜੇ ਕਰੋੜ ਹੋਣ ਤਾਂ ਕਰੋੜਵਾਂ ਹਿੱਸਾ ਸੰਭਾਵਨਾ। ਮਤਲਬ ਕਿ ਜੇ ਚੱਲ ਗਿਆ ਤਾਂ ਤੀਰ ਨਹੀਂ ਤੇ ...।

### ਨਤੀਜਾ

ਇਸ ਪ੍ਰਯੋਗ ਬਾਅਦ ਹੁਣ ਕੋਈ ਸ਼ੱਕ ਨਹੀਂ ਰਹਿਣਾ ਚਾਹੀਦਾ ਕਿ ਜੋਤਿਸ਼ ਕੋਈ ਵਿਗਿਆਨ ਨਹੀਂ ਤੇ ਇਸ ਦੇ ਵਿਚ ਵਿਸ਼ਵਾਸ਼ ਸਿਰਫ ਹੋਰ ਅੰਨ੍ਹੇ ਵਿਸ਼ਵਾਸ਼ਾਂ ਤੋਂ ਬਗੈਰ ਕੁਝ ਕੁਝ ਨਹੀਂ। ਐਸੇ ਵਿਸ਼ਵਾਸ਼ ਹੌਂਸਲਾ ਹਾਰੇ, ਆਸ ਰਹਿਤ ਕਮਜੋਰ ਮਨੁੱਖਾਂ ਨੂੰ ਝੂਠੀ ਤਸੱਲੀ ਤਾਂ ਦੇ ਸਕਦੇ ਹਨ ਲੇਕਿਨ ਜ਼ਿੰਦਗੀ ਜਿਊਣ, ਜੂਝਣ ਤੇ ਬਦਲਣ ਲਈ ਕਿਸੇ ਕੰਮ ਨਹੀਂ ਆ ਸਕਦੇ। ਜੋਤਿਸ਼ ਸਾਨੂੰ ਆਪਣੇ ਦੁੱਖਾਂ, ਤਕਲੀਫਾਂ, ਜੁਲਮਾਂ ਵਿਰੁੱਧ ਲੜਾਈਆਂ ਦੀ ਬਜਾਏ, ਕਿਸਮਤ ਦੇ ਨਾਮ ਹੇਠਾਂ ਹਮੇਸ਼ਾ ਦੱਬੇ ਰਹਿਣ ਲਈ, ਅਮੀਰਾਂ ਤੇ ਜ਼ਾਲਮਾਂ ਦਾ ਸਾਥ ਦਿੰਦਾ ਹੈ।

ਜੋਤਸ਼ੀਆਂ ਦੇ ਸਹਾਰੇ ਆਪਣੇ ਭਵਿੱਖ ਨੂੰ ਜਾਨਣ ਦੀ ਬਜਾਏ ਜੇ ਅਸੀਂ ਵਿਗਿਆਨਕ ਵਿਚਾਰਧਾਰਾ ਨਾਲ ਉਨ੍ਹਾਂ ਕਾਰਨਾਂ ਨੂੰ ਲੱਭਣ ਦੀ ਕੋਸ਼ਿਸ਼ ਕਰੀਏ ਜੋ ਸਾਡੀ ਜ਼ਿਦਗੀ ਵਿਚ ਗਰੀਬੀ, ਉਦਾਸੀ, ਬੇਰੁਜ਼ਗਾਰੀ, ਮੰਤਵਹੀਣਤਾ, ਪਰਿਵਾਰਕ ਕਲਹ-ਕਲੇਸ਼ ਤੇ ਹੋਰ ਭਾਵਨਾਵਾਂ ਲਿਆਉਂਦੇ ਹਨ ਤਾਂ ਅਸੀਂ ਆਪਣੀ ਜ਼ਿੰਦਗੀ ਹੀ ਨਹੀਂ, ਆਪਣੇ ਆਲੇ ਦੁਆਲੇ ਤੇ ਸਮਾਜਕ ਵਿਵਸਥਾਵਾਂ ਨੂੰ ਬਦਲਣ ਦੇ ਯੋਗ ਵੀ ਹੋ ਸਕਾਂਗੇ।



# 'ਬਾਬਿਆਂ' ਤੋਂ ਇਲਾਜ਼-ਇੱਕ ਝੂਠੀ ਮਾਨਸਿਕ ਤਸੱਲੀ

-ਬਲਵਿੰਦਰ ਬਰਨਾਲਾ

ਇਸ ਤੋਂ ਪਹਿਲਾਂ ਕਿ ਅਸੀਂ ਬਾਬਿਆਂ ਦੁਆਰਾ ਮਾਨਸਿਕ ਰੋਗੀਆਂ ਦੁਆਰਾ ਕੀਤੇ ਜਾਂਦੇ ਇਲਾਜ ਦੀ ਸਾਰੇ ਪੱਖਾਂ ਤੋਂ ਚੀਰ ਫਾੜ ਕਰੀਏ ਸਾਨੂੰ ਇਸਦੇ ਅਰਥ ਸਮਝਣੇ ਜਰੂਰੀ ਹਨ। ਭਾਰਤੀ ਸਮਾਜ ਦੀ ਮਨਸਿਕਤਾ ਅਨੇਕਾਂ ਪ੍ਰਕਾਰ ਦੇ ਝੂਠੇ ਵਿਸਵਾਸ਼ਾਂ, ਮਿਥਾਂ, ਪਰੀ-ਕਹਾਣੀਆਂ, ਕਲ-ਪਤ, ਕਥਾਵਾਂ ਤੋਂ ਬੁਰੀ ਤਰਾਂ ਪ੍ਰਭਾਵਤ ਹੈ। ਭਾਰਤੀ ਲੋਕਾਂ ਦਾ ਵੱਡਾ ਹਿੱਸਾ ਅਨਪੜ੍ਹਤਾ, ਭੁੱਖਮਰੀ, ਸਮਾਜਿਕ ਅਨਿਆਏ ਅਤੇ ਆਰਥਿਕ ਦਾਬੇ ਦਾ ਸ਼ਿਕਾਰ ਹੈ। ਉਹ ਆਪਣੀ ਬੁੱਧੀ ਦੀ ਤੀਖਣਤਾ ਤੋਂ ਕੰਮ ਲੈਣ ਖੀ ਬਜਾਏ ਸਥਾਪਤ ਸੰਕਲਪਾਂ, ਧਾਰਨਾਵਾਂ, ਅਤੇ ਰੂੜੀਆਂ ਭਾਵੇਂ ਉਹ ਕਿਤਨੀਆਂ ਵੀ ਗੈਰ-ਵਿਗਿਆਨਕ ਕਿਉਂ ਨਾ ਹੋਣ, ਵਿਚ ਭਾਰੀ ਸ਼ਰਧਾ ਰਖਦੇ ਹਨ। ਇਹ ਅੰਨੀ ਸ਼ਰਧਾ ਕਈ ਵਾਰ ਉਹਨਾਂ ਅੰਦਰ ਕਲਪਤ ਆਤਮਾਵਾਂ ਦੀ ਪ੍ਰਵੇਸ਼ਗੀ ਦੇ ਭੁਲੇਖੇ ਭਰ ਦਿੰਦੀ ਹੈ। ਉਹ ਆਪਣੀਆਂ ਮਾਨਸਿਕ ਬਿਮਾਰੀਆਂ ਨੂੰਠੀਕ ਤਰਾਂ ਸਮਝਣ ਦੀ ਬਜਾਏ, ਉਹਨਾਂ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਲੱਭਣ ਦੀ ਬਜਾਏ, ਆਪਣੇ ਅੰਧ ਵਿਸਵਾਸ਼ੀ ਸੰਕਲਪਾਂ ਦੀ ਧੂੰਦ ਵਿਚ ਕਿਸੇ ਪਰਾਈ ਸ਼ੈਅ ਰਾਹੀਂ ਪੈਦਾ ਕੀਤਾ ਵਰਤਾਰਾ ਹੀ ਸਮਝਦੇ ਹਨ। ਇਸ ਕਾਰਨ ਸਮਾਜ ਅੰਦਰ ਪ੍ਰਮਾਣਤ ਆਤਮ-ਵਾਦੀਆਂ, ਟੂਣੇਹਾਰਾਂ, ਜਾਦੂਗਰਾਂ ਅਤੇ ਅਖੌਤੀ ਸਿਆਣਿਆਂ ਵਿਚ ਉਨਾਂ ਦੀ ਅੰਨੀ-ਸ਼ਰਧਾ ਮਾਨਸਿਕ ਬਿਮਾਰੀ ਦਾ ਇਲਾਜ ਉਹਨਾਂ ਪਾਸੋਂ ਹੀ ਹੋਣ ਦਾ ਭਰਮ ਪੈਦਾ ਕਰਦੀ ਹੈ। ਸਮਾਜ ਦਾ ਵੱਡਾ ਹਿੱਸਾ ਵਿਅਕਤੀਆਂ ਦੇ ਮਾਨਸਿਕ ਅਸਾਵੇਂਪਣ ਦਾ ਇਲਾਜ ਇਹਨਾਂ ਪਖੰਡੀਆਂ ਕੋਲ ਹੀ ਕਰਵਾਉਣ ਜਾਂਦਾ ਹੈ। ਇਹ ਕਹਿਣਾ ਅਤਕਥਨੀ ਨਹੀਂ ਕਿ ਕਿਸੇ ਵੀ ਮਾਨਸਿਕ ਮਰੀਜ ਦਾ ਪਹਿਲਾ ਚਕਿਤਸਕ ਇਹ ਪਖੰਡੀ 'ਬਾਬਾ' ਹੀ ਹੁੰਦਾ ਹੈ।

ਪਰ ਸੁਆਲ ਉਠਦਾ ਹੈ ਕਿ ਇਹ 'ਬਾਬਾ' ਸਮਾਜ ਦੀ ਭਲਾਈ ਕਰ ਰਿਹਾ ਹੈ ਜਾਂ ਬੁਰਾ ? ਉਹਨਾਂ ਲੋਕਾਂ ਨਾਲ ਕੀ ਵਾਪਰਦੀ ਹੈ ਜਿਹੜੇ ਇਹਨਾਂ ਪਾਸੋਂ ਆਪਣੀ ਕਸਰ ਕਢਵਾਉਣ ਲਈ ਜਾਂਦੇ ਹਨ ? ਕੇਸਾਂ ਦੀ ਬਹੁਤਾਤ ਦਰਸਾਉਂਦੀ ਹੈ ਕਿ ਇਹ ਬਾਬੇ' ਠੱਗਾਂ ਤੋਂ ਵੱਧ ਕੁਝ ਨਹੀਂ ਹਨ। 'ਬਾਬੇ ਦਾ ਇਲਾਜ' ਤੁਹਾਡੇ ਲਈ ਤੇ ਤੁਹਾਡੀ ਸਿਹਤ ਤੇ ਪ੍ਰੀਵਾਰਕ ਜ਼ੀਵਨ ਲਈ ਲਾਭ ਲੈਣ ਨਾਲੋਂ ਕਿਤੇ ਵਧੇਰੇ ਹਾਨੀਕਾਰਕ ਹੋ ਸਕਦਾ ਹੈ। ਤੁਹਾਡੀ ਮਾਨਸਿਕ ਗੁੰਝਲ ਹੋਰ ਵੀ ਕਿਤੇ ਵਧੇਰੇ ਉਲਝ ਸਕਦੀ ਹੈ ਜਿਸਦਾ ਹੱਲ ਸਾਇਦ ਕਈ ਵਾਰ ਕੋਈ ਮਨੋਵਿਗਿਆਨੀ ਜਾਂ ਮਾਨਸਿਕ-ਚਕਿਤਸਕ ਵੀ ਨਾ ਕਰ ਸਕੇ।

ਰਾਜੀ ਅੱਠਾਂ ਸਾਲਾਂ ਦੀ ਲੜਕੀ ਬਠਿੰਡਾ ਸ਼ਹਿਰ ਦੇ ਮਹਿਣਾ ਚੌਂਕ ਇਲਾਕੇ ਦੀ ਵਾਸੀ ਹੈ। ਕੁਝ ਮਹੀਨੇ ਪਹਿਲਾਂ ਉਸਦੀ ਸਧਾਰਣ ਜਿੰਦਗੀ ਵਿਚ ਬੇ-ਤੁਕਾਪਣ ਆਉਣਾ ਸ਼ੁਰੂ ਹੋਇਆ। ਡਰਾਉਣੇ ਸੁਪਨੇ ਉਸਦੀ ਨੀਂਦ ਹਰਾਮ ਕਰ ਦਿੰਦੇ। ਬਿੱਲੀਆਂ ਅਤੇ ਸੱਪਾਂ ਦੀਆਂ ਲੜਾਈਆਂ ਨਾਲ ਸਬੰਧਤ ਸੁਪਨਿਆਂ ਸਮੇਂ ਉਹ ਡਰ ਨਾਲ ਚੀਕਾਂ ਮਾਰਕੇ ਉਠ ਖਲੋਂਦੀ ਹਰੇਕ ਅਗਲੀ ਰਾਤ ਉਸਦੇ ਸੁਪਨੇ ਭਿਆਨਕ ਰੂਪ ਅਖ-ਤਿਆਰ ਕਰਦੇ ਗਏ। ਉਸਦੀ ਅਜਿਹੀ ਮਾਨਸਿਕ ਸਥਿਤੀ ਤੋਂ ਉਸਦੇ ਘਰ ਵਾਲੇ ਬੁਰੀ ਤਰਾਂ ਘਬਰਾ ਉਠੇ। ਕੁਝ ਹਫ-ਤਿਆਂ ਵਿਚ ਹੀ ਉਸਦੀ ਭੁੱਖ ਮਰ ਗਈ, ਉਸਦਾ ਭਾਰ ਤੇਜੀ ਨਾਲ ਘਟਣਾ ਸ਼ੁਰੂ ਹੋ ਗਿਆ। ਬੱਚੀ ਸ਼ਕਲੋਂ ਵੀ ਭਿਆਨਕ ਲੱਗਣ ਲੱਗੀ। ਇਸ ਤੋਂ ਬਾਅਦ ਸੁਪਨ ਅਵਸਥਾ ਵਿਚ ਤੁਰਨ ਦਾ ਰੁਝਾਨ ਵੀ ਸ਼ੁਰੂ ਹੋ ਗਿਆ। ਰਾਜੀ ਦੇ ਘਬਰਾਏ ਮਾਪੇ ਉਸਨੂੰ 'ਬਾਬੇ' ਪਾਸ ਲੈ ਗਏ ਜਿਸਦੀ ਭਵਿੱਖਬਾਣੀ ਸੀ ਕਿ ਲੜਕੀ ਅੰਦਰ ਉਸਦੀ ਮਰੀ ਹੋਈ ਚਾਚੀ ਦੀ ਦੁਰ-ਆਤਮਾ ਪ੍ਰਵੇਸ਼ ਕਰ ਚੁੱਕੀ ਹੈ। ਉਸਦੇ ਡਰਾਉਣ ਸੁਪਨੇ ਇਸਦੇ ਆਗਮਣ ਦੇ ਲੱਛਣ ਹਨ। ਇਸ ਤੋਂ ਬਾਅਦ ਲੜਕੀ ਨੂੰ ਅਨੇਕਾਂ ਪ੍ਰਕਾਰ ਦੀਆਂ ਭੂਤਨੀਆਂ ਦਿਸਣ ਲੱਗੀਆਂ। 'ਬਾਬੇ' ਨੇ ਲੜਕੀ ਦੀਆਂ ਪੁੜਪੜੀਆਂ ਅੰਦਰ ਤਪਾਏ ਹੋਏ ਸਰੀਏ ਲਾਏ ਤਾਂ ਕਿ ਦੁਰ-ਆਤਮਾਵਾਂ ਸਰੀਰ ਨੂੰ ਛੱਡਣ ਤੇ ਮਜਬੂਰ ਹੋ ਸਕਣ। ਅਖੀਰ ਤੇ ਇਹ ਵੀ ਕਿਹਾ ਗਿਆ ਕਿ ਕਿਸੇ ਅਸ਼ੁਭ ਦਿਨ ਤੇ ਗਰਮ ਕੀਤੇ ਸਿੱਕੇ ਲੜਕੀ ਦੀਆਂ ਪੁੜਪੜੀਆਂ ਤੇ ਲਾਏ ਜਾਣਗੇ ਜਿਹਨਾਂ ਦੀ ਸੰਖਿਆ 70 ਹੋਵੇਗੀ। ਇਸ ਤੋਂ ਇਲਾਵਾ ਇਸ ਚਾਲੇ ਦਾ ਖਰਚਾ 700 ਰੁਪਏ ਹੋਵੇਗਾ। ਘਬਰਾਏ ਹੋਏ ਅਨਪੜ੍ਹ, ਤੇ ਗਰੀਬ ਮਾਪਿਆਂ

ਇਹ ਸਭ ਕੁਝ ਇਸ ਕਰਕੇ ਪ੍ਰਵਾਨ ਕਰ ਲਿਆ ਕਿ ਲੜਕੀ ਦਾ ਇਲਾਜ ਹੋ ਜਾਵੇ । ਅਜਿਹਾ ਕਰਨ ਦੀ ਸਲਾਹ ਰਿਸ਼ਤੇ-ਦਾਰਾਂ ਵਲੋਂ ਵੀ ਆਈ ।

ਇਸ 'ਇਲਾਜ' ਦੇ ਕੁਝ ਦਿਨਾਂ ਬਾਅਦ ਰਾਜੀ ਦੇ ਚਿਹਰੇ ਤੇ ਪਏ ਜਖਮ ਰਿਸਨੇ ਸ਼ੁਰੂ ਹੋ ਗਏ ਅਤੇ ਗੰਭੀਰ ਲਾਗ ਦੀ ਬਿਮਾਰੀ ਵਿਚ ਬਦਲ ਗਏ । ਉਸਦਾ ਚਿਹਰਾ ਫਿਨਸ਼ੀਆਂ ਅਤੇ ਫੋੜਿਆਂ ਨਾਲ ਭਰ ਗਿਆ । ਉਸਨੂੰ ਸਰੀਰਕ ਇਲਾਜ ਵਾਸਤੇ ਹਸਪਤਾਲ ਲਿਆਂਦਾ ਗਿਆ ਅਤੇ ਡਾਕਟਰ ਦੀ ਸਲਾਹ ਤੇ ਕਿਸੇ ਮਨੋਚਕਿਤਸਕ ਪਾਸ ਲੜਕੀ ਦਾ ਇਲਾਜ ਅਰੰਭ ਕੀਤਾ ਗਿਆ । ਬੱਚੀ ਨੀਂਦ ਵਿਕਾਰ ਦੀ ਚੌਥੀ ਸਟੇਜ ਲੰਘ ਚੁੱਕੀ ਸੀ ਜਿਸ ਅਵਸਥਾ ਵਿਚ ਬੱਚੇ ਦੀ ਨੀਂਦ ਡੂੰਘੀ ਅਵਸਥਾ ਵਿਚ ਪ੍ਰਵੇਸ਼ ਕਰ ਜਾਂਦੀ ਹੈ ।

ਬੱਚਿਆਂ ਨੂੰ ਸੁਪਨਿਆਂ ਦਾ ਆਉਣਾ ਅਤੇ ਨੀਂਦ ਵਿਚ ਤੁਰਨਾ ਆਮ ਜਿਹੀ ਗੱਲ ਹੈ । ਤਕਰੀਬਨ 10% ਤੋਂ 15% ਬੱਚਿਆਂ ਵਿਚ ਵਾਪਰਦਾ ਵਰਤਾਰਾ ਹੈ । ਬੱਚੀ ਨੂੰ ਨੀਂਦ ਘਟਾਉਣ ਵਾਲੀਆਂ ਗੋਲੀਆਂ ਦੀ ਵਰਤੋਂ ਸ਼ੁਰੂ ਕੀਤੀ ਗਈ ਅਤੇ ਆਪਣੇ ਡਰ, ਅਤੇ ਚਿੰਤਾਵਾਂ ਨੂੰ ਖੁਲਕੇ ਦੱਸਣ ਲਈ ਪਰੇਰਿਆ ਗਿਆ । ਉਸਨੂੰ ਪੂਰਾ ਅਰਾਮ ਕਰਨ ਦੀ ਸਲਾਹ ਦਿੱਤੀ ਗਈ । ਕੁਝ ਦਿਨਾਂ ਦੇ ਪੂਰਨ ਅਰਾਮ ਬਾਅਦ ਬੱਚੀ ਨਾਰਮਲ ਹਾਲਤ ਵਿਚ ਪਰਤ ਆਈ ।

ਵਿਅਕਤੀਆਂ ਦੇ ਵਰਤਾਅ ਵਿਚ ਆਉਂਦੇ ਅਸਾਵੇਂ-ਪਣ ਨੂੰ ਸਾਡੇ ਸਮਾਜ ਦੀਆਂ ਵਖ ਵਖ ਪਰਤਾਂ ਅੰਦਰ ਵੱਖਰੇ ਵੱਖਰੇ ਰੂਪਾਂ ਵਿਚ ਵੱਡੇ ਪੱਧਰ ਤੇ ਆਮ ਦੇਖਿਆ ਜਾ ਸਕਦਾ ਹੈ । ਮਾਨਸਿਕ ਚਕਿਤਸਕ ਕੇਂਦਰਾਂ ਦੀ ਘਾਟ ਅਤੇ ਲੋਕਾਂ ਦਾ ਦਿਮਾਗ ਦੀਆਂ ਬਣਤਰਾਂ ਸਬੰਧੀ ਨਿਗੂਣਾ ਗਿਆਨ, ਸਰੀਰਕ ਸਿਹਤ ਦੇ ਨਾਲ ਨਾਲ ਮਾਨਸਿਕ ਸਿਹਤ ਦਾ ਖਿਆਲ ਨਾ ਰੱਖਣਾ, ਖਾਸ ਕਰਕੇ ਪੇਂਡੂ ਅਤੇ ਅਰਧ-ਪੇਂਡੂ ਖੇਤਰਾਂ ਵਿਚ ਆਮ ਦੇਖਿਆ ਜਾ ਸਕਦਾ ਹੈ । ਇਸ ਤੋਂ ਇਲਾਵਾ ਕਲਪਤ ਪਰੀ ਕਹਾਣੀਆਂ, ਮਿਥਾਂ, ਗੈਰ ਵਿਗਿਆਨਕ ਵਿਸ਼ਵਾਸ਼, ਦੈਂਤਾਂ -ਰਾਖਸ਼ਾਂ ਨਾਲ ਸਬੰਧਤ ਮਿਥਿਹਾਸਿਕ ਕਿੱਸੇ ਇਸ ਤਰਾਂ ਦੀ ਮਾਨਸਿਕਤਾ ਨੂੰ ਹੋਰ ਵਧੇਰੇ ਪ੍ਰਭਾਵਤ ਕਰਦੇ ਹਨ । ਅਜਿਹੇ ਲੋਕਾਂ ਦਾ ਨਜਰੀਆ ਤਰਕਹੀਣ ਅੰਧ ਵਿਸਵਾਸ਼ਾਂ ਤੇ ਬੱਝਿਆ ਹੁੰਦਾ ਹੈ । ਜਦ ਵੀ ਕੋਈ ਵਿਅਕਤੀ ਜਿੰਦਗੀ ਦੀ ਸਧਾਰਣ ਤਾਲ ਤੋਂ ਉਖੜਕੇ ਅਸਾਰਣ ਰਵੱਈਆ ਪ੍ਰਗਟਾਉਂਦਾ ਹੈ ਤਾਂ ਪਹਿਲਾਂ ਤਾਂ ਉਸਦੀਆਂ ਇਹਨਾਂ ਮੁਢਲੀਆਂ ਅਸਾਵੀਆਂ ਹਰਕਤਾਂ ਦਾ ਨੋਟਿਸ ਹੀ ਨਹੀਂ ਲਿਆ ਜਾਂਦਾ । ਜਦ ਨੋਟਿਸ ਲਿਆ ਜਾਂਦਾ ਹੈ ਤਾਂ ਕੇਵਲ ਗੰਭੀਰ ਸਥਿਤੀ ਸਮੇਂ ਅਤੇ ਲਿਜਾਇਆ ਵੀ ਅਜਿਹਿਆਂ **'ਬਾਬਿਆਂ' ਪਾਸ** ਜਾਂਦਾ ਹੈ ਜੋ ਖੁਦ ਮਾਨਸਿਕ ਬਿਮਾਰੀਆਂ ਦਾ ਓ-ਅ ਵੀ ਨਹੀਂ ਜਾਣਦੇ ਹੁੰਦੇ ਅਤੇ ਤਰਕਹੀਣ ਗ੍ਰਹਿਣੀ ਸੋਚ ਦੇ ਪੈਰੋਕਾਰ ਹੁੰਦੇ ਹਨ ।

ਭਾਵੇਂ ਇਲਾਜ ਵਾਸਤੇ ਹੀਲੇ ਕਰਨਾ ਕੋਈ ਮਾੜੀ ਗੱਲ ਨਹੀਂ । ਇਹ 'ਬਾਬੇ' ਤਾਂ ਆਪਣੀਆਂ ਸੀਮਤਾਈਆਂ ਤੋਂ ਅੱਗੇ ਲੰਘਕੇ ਗੈਰ ਮਨੁੱਖੀ ਢੰਗ ਤਰੀਕੇ ਅਪਨਾਕੇ ਸਗੋਂ ਮਾਨਸਿਕ ਮਰੀਜ ਦੀ ਦਸ਼ਾ ਹੋਰ ਵੀ ਭੈੜੀ ਕਰ ਦਿੰਦੇ ਹਨ । ਕਈ ਵਾਰ ਤਾਂ ਮਾਨਸਿਕ ਰੋਗੀ ਵੀ ਇਹ ਭੁਲੇਖਾ ਪਾਲਣ ਲੱਗ ਪੈਂਦਾ ਹੈ ਕਿ ਉਸ ਅੰਦਰ ਕੋਈ ਦੁਰ ਆਤਮਾ ਦੀ ਪ੍ਰਵੇਸ਼ਗੀ ਨੇ ਹੀ ਸ਼ਾਇਦ ਉਸਦੀ ਇਹ ਹਾਲਤ ਬਣਾਈ ਹੈ । ਕੁਝ ਕੁ ਆਤਮਵਾਦੀਆਂ ਨੂੰ ਛੱਡਕੇ ਇਹਨਾਂ 'ਬਾਬਿਆਂ' ਦਾ ਵੱਡਾ ਹਿੱਸਾ ਠੱਗਾਂ ਤੋਂ ਵਧੇਰੇ ਕੁਝ ਨਹੀਂ । ਭੋਲੇ ਭਾਲੇ ਅਨ-ਪੜ ਸੂਝਹੀਨ, ਮਾਨਸਿਕ ਉਲਝਨਾ ਤੋਂ ਸਤਾਏ ਲੋਕਾਂ ਦੀ ਰੱਤ ਨਿਚੋੜਕੇ ਇਹ ਬਿਨਾਂ ਕਿਸੇ ਹਿੰਗ-ਫਟਕੜੀ ਲੱਗਿਆਂ ਖੂਬ ਧਨ ਕਮਾਉਂਦੇ ਹਨ । ਕਿਸੇ ਹਿਸਟੀਰੀਏ ਦੇ ਮਰੀਜ ਨੂੰ ਜਾਦੂ ਦੀ ਛਾਇਆ ਦੱਸਿਆ ਜਾਂਦਾ, ਕਿਸੇ ਉਦਾਸੀ ਮਰੀਜ ਨੂੰ ਕਿਸੇ ਜਿੰਨ-ਪਰੇਤ ਦਾ ਸ਼ਿਕਾਰ ਬਣਾਕੇ ਪੇਸ਼ ਕੀਤਾ ਜਾਂਦਾ ਹੈ । ਇਹ 'ਬਾਬੇ' ਝੂਠੀਆਂ ਭਵਿੱਖ ਬਾਣੀਆਂ ਕਰਕੇ ਮਾਨਸਿਕ ਮਰੀਜ ਅਤੇ ਉਸਦੇ ਪਰੀਵਾਰ ਨੂੰ ਖੂਬ ਧਮਕਾਉਂਦੇ ਹਨ । ਤੰਤਰ-ਮੰਤਰ ਢਾਲੇ ਬਗੈਰਾ ਤੇ ਖੂਬ ਖਰਚ ਕਰਵਾਉਂਦੇ ਹਨ । ਆਧੁਨਿਕ ਖੋਜਾਂ ਨੇ ਇਹਨਾਂ ਤੰਤਰੀ-ਤਾਂਤਰਿਕਾਂ ਦੇ ਕਾਲੇ ਕਾਰੋਬਾਰ ਤੇ ਭਾਰੀ ਸੱਟ ਮਾਰੀ ਹੈ ।

ਕਿਸੇ ਸਮੇਂ 'ਵੱਡੀ ਮਾਤਾ' ਜਾਂ 'ਛੋਟੀ ਮਾਤਾ' ਵਰਗੀ ਲਾਗ ਦੀ ਬਿਮਾਰੀ ਨੂੰ ਦੇਵੀ-ਮਾਤਾ ਦੀ ਕਰੋਪੀ ਕਿਹਾ ਜਾਂਦਾ ਰਿਹਾ । ਬੀਮਾਰੀ ਦੇ ਠੀਕ ਹੋਣ ਤੇ ਮਾਤਾ ਦੀ ਮਿੱਟੀ ਵੀ ਕਢਾਈ ਜਾਂਦੀ ਰਹੀ ਅਤੇ ਮੱਥਾ ਵੀ ਟਿਕਾਇਆ ਜਾਂਦਾ ਰਿਹਾ । ਇਥੋਂ ਤੱਕ ਭਾਰਤ ਦੇ ਕੁਝ ਖਿੱਤਿਆਂ ਵਿਚ ਤਾਂ ਸਬੰਧਤ ਮਰੀਜ ਨੂੰ ਨੰਗੇ ਪਿੰਡੇ ਚਾਰਪਾਈ ਉਤੇ ਪਾ ਕੇ ਧੁੱਪੇ ਸਾਰੇ ਪਿੰਡ ਦੁਆਲਿਓਂ **ਚੱਕਰ ਲਗਾਇਆ ਜਾਂਦਾ ਸੀ । ਅੱਜ** ਮਾਤਾ ਦੇ ਟੀਕੇ ਦੀ ਈਜਾਦ ਨੇ ਇਸ ਨਾ-ਮੁਰਾਦ ਬਿਮਾਰੀ ਦਾ ਨਾਮੋ ਨਿਸ਼ਾਨ ਮਿਟਾ ਦਿੱਤਾ ਹੈ । ਇਹ 'ਬਾਬੇ' ਮਿਰਗੀ ਦੇ ਮਰੀਜ ਜਾਂ ਮਿਰਗੀ ਦੇ ਦਬਾਅ ਅਧੀਨ ਪੈਦਾ ਹੋਏ ਮਾਨ-ਸਿਕ ਅਸਾਵੇਂਪਣ ਨੂੰ ਵੀ ਕਿਸੇ ਪਰੇਤ ਦੀ ਛਾਇਆ ਹੀ ਦਸਦੇ ਹਨ । ਪਛੜੇ ਸਮਾਜ ਦੇ ਵੱਖ ਵੱਖ ਖੇਤਰਾਂ ਵਿਚ ਅਜੇ ਵੀ ਤੁਸੀਂ 'ਬਾਂਬਿਆਂ' ਦੁਆਰਾ ਕੀਤੀ ਜਾਂਦੀ ਮਾਨਸਿਕ



ਮਰੀਜਾਂ ਦੀ ਕੁਟਾਈ ਵੇਖ ਸਕਦੇ ਹੋ !

ਇਕ ਸਧਾਰਨ ਨੌਜਵਾਨ ਦੇ **ਸੁਭਾਅ** ਵਿਚ ਅਚਾਨਕ ਅਸਾਵਾਂਪਣ ਦੇਖਿਆ ਗਿਆ । ਉਹ ਨਿੱਕੀ 2 ਜਿਹੀ ਗੱਲ ਤੇ ਮਾਰ ਕੁਟਾਈ ਕਰਨ ਤੇ ਉਤਰ **ਜਾਂਦਾ** । ਪੜਿਆ ਲਿਖਿਆ ਪਰੀਵਾਰ ਹੋਣ ਦੇ ਬਾਵਜੂਦ ਇਸ **ਮਰੀਜ** ਨੂੰ ਤੰਤਰ-ਮੰਤਰ ਕਰਨ ਵਾਲੇ ਤਾਂਤਰਿਕ ਪਾਸ **ਲਿਜਾਇਆ** ਗਿਆ । ਕਈ ਧਾਰਮਿਕ ਸਖਸ਼ੀਅਤਾਂ ਦੀ ਵੀ **ਅਸ਼ੀਰਵਾਦ** ਲਈ ਗਈ ਪਰ ਮਰੀਜ ਦੀ ਹਾਲਤ ਗੰਭੀਰ ਹੁੰਦੀ **ਗਈ । ਇਕ** ਦਿਨ ਸਖਤ ਸਿਰ ਦਰਦ ਦੀ ਸ਼ਿਕਾਇਤ ਤੇ **ਉਸਨੂੰ** ਹਸਪਤਾਲ ਲਿਜਾਇਆ ਗਿਆ । ਦਿਮਾਗ ਦੀ ਈ, ਸੀ. **ਜੀ.** ਕਰਵਾਈ ਗਈ । ਸੀ. ਟੀ: ਸਕੈਨ ਦੁਆਰਾ ਦਿਮਾਗ **ਦੀਆਂ ਬਣਤਰਾਂ** ਦਾ ਮੁਆਇਨਾ ਕੀਤਾ ਗਿਆ । ਪਤਾ ਲੱਗਿਆ **ਕਿ ਇਸ** ਅਸਾਵੇਂਪਣ ਦਾ ਕਾਰਨ ਦਿਮਾਗੀ ਫੋੜਾ ਹੈ ।

ਕਹਿਣ ਤੋਂ ਭਾਵ ਅਥਾਹ **ਤੇ** ਅੰਨੀ ਸ਼ਰਧਾ ਅਤੇ 'ਬਾਬਿਆਂ' ਪ੍ਰਤੀ ਬਣੇ ਵਿਸਵਾਸ਼ **ਅਨੇਕਾਂ** ਮਾਨਸਿਕ ਮਰੀਜਾਂ ਨੂੰ ਲਾ-ਇਲਾਜ ਮਰੀਜਾਂ ਵਿਚ ਬਦਲ **ਸਕਦੇ** ਹਨ । 'ਬਾਬਿਆਂ' ਦਾ ਇਲਾਜ ਬੇ-ਲੋੜਾ ਗੈਰ-ਵਿਗਿ**ਆਨਕ** ਅਤੇ ਹਾਨੀਕਾਰਕ ਹੈ । ਸਮਾਜਿਕ ਤਬਦੀਲੀ ਦੀ **ਤੇਜ ਰਫਤਾਰ** ਅਨੇਕਾਂ ਪ੍ਰਕਾਰ ਦੀਆਂ ਨਵੀਆਂ ਉਲਝਨਾਂ ਨੂੰ **ਜਨਮ ਦੇ** ਰਹੀ ਹੈ । ਲੋਕਾਂ ਨੂੰ ਚਾਹੀਦਾ ਹੈ ਕਿ ਜਿਥੇ ਉਹ ਇਹ**ਨਾਂ ਤਬਦੀਲੀਆਂ** ਦੀ ਗਤੀ-ਸ਼ੀਲਤਾ ਦੀ ਤਹਿ ਤੱਕ ਪੜਤਾਲ **ਕਰਨ** ਉਥੇ ਉਹ ਦਿਮਾਗ ਅਤੇ ਸਰੀਰ ਦੀਆਂ ਗਤੀਵਿਧੀ**ਆਂ ਤੋਂ** ਵੀ ਜਾਣੂੰ ਹੋਣ । ਹਰ ਵਿਅਕਤੀ ਜਿਥੇ ਸਵੈ-ਗਿਆਨ **ਪ੍ਰਾਪਤ ਕਰੇ ਉਥੇ** ਘਰਾਂ ਅੰਦਰ ਉਸਾਰੂ ਵਿਚਾਰ ਵਟਾਂਦਰੇ ਕਰਨ **ਦੀ** ਆਦਤ ਪਾਉਣ । ਅਜਿਹਾ ਕਰਨ ਨਾਲ ਜਿਥੇ **ਵਿਅਕਤੀਆਂ ਦੀ** ਮਾਨਸਿਕਤਾ ਉਸਾਰੂ ਅਤੇ ਪਰਪੱਕ ਬਣਦੀ ਹੈ । **ਉਥੇ** ਸਭ ਕਿਸਮ ਦੀਆਂ ਸਮੱਸਿਆਵਾਂ ਨੂੰ ਸਮਝਣ ਦਾ **ਵਲ ਵੀ** ਆਉਂਦਾ ਹੈ । ਮਾਪੇ ਘਰ ਦਾ ਵਾਤਾਵਰਨ ਉਸਾਰੂ **ਅਤੇ ਵਿਗਿਆਨਕ** ਬਨਾਉਣ ਤਾਂ ਕਿ ਬੱਚਿਆਂ ਦੀ ਅੱਲੜ ਮਾਨਸਿਕਤਾ ਅਜੀਬ ਬੇਲੋੜ ਵਰਤਾਰਿਆਂ ਤੋਂ ਸੰਭਲਕੇ ਚੱਲ **ਸਕੇ** । ਚਕਿਤਸਕ ਨੂੰ ਚਾਹੀਦਾ ਹੈ ਕਿ ਮਰੀਜ ਦੀ ਕੇਸ ਹਿਸਟਰੀ ਲੈਂਦਿਆਂ ਉਸ ਅੰਦਰ ਪਾਏ ਜਾਂਦੇ ਵਿਚਾਰਾਂ ਨੂੰ **ਸਮਝੇ । ਮਰੀਜ** ਨਾਲ, ਆਪਸੀ ਵਿਚਾਰ ਵਟਾਂਦਰੇ ਦੁਆਰਾ ਨੇੜਤਾ **ਪੈਦਾ** ਕਰੇ । ਇਹ ਖਿਆਲ ਰੱਖਿਆ ਜਾਵੇ ਕਿ ਜੇ **ਮਰੀਜ਼ ਧਾਰਮਿਕ** ਜਾਂ ਮਿਥਾਂ ਵਿੱਚ ਅੰਨਾ ਵਿਸ਼ਵਾਸ਼ ਰੱਖਣ **ਵਾਲਾ ਹੈ ਤਾਂ** ਸਿੱਧੇ ਨਾਸਤਿਕ ਅਤੇ ਉਸਦੇ ਵਿਸ਼ਵਾਸ਼ ਵਿਰੋਧੀ ਵਿਚਾਰ ਉਸਨੂੰ ਠੀਕ ਕਰਨ ਲਈ ਕਾਰਗਰ ਸਾਬਤ ਨਹੀਂ ਹੋ ਸਕਦੇ । ਮਰੀਜ਼ ਨੂੰ ਵਿਸ਼ਵਾਸ਼ ਵਿੱਚ ਲੈ ਕੇ ਵਿਚਾਰ-ਵਟਾਂਦਰੇ ਦੇ ਲਈ ਖੁਲ੍ਹਾ ਰਾਹ ਛੱਡਿਆ ਜਾਵੇ । ਚਕਿਤਸਕ ਧੀਰੇ ਧੀਰੇ ਉਸਦੀ ਮਾਨਸਿਕਤਾ ਨੂੰ ਸਹੀ ਰਾਹ ਤੇ ਲਿਆਉਣ ਦਾ ਯਤਨ ਕਰੇ । ਚਕਿਤਸਕ ਅਤੇ ਮਰੀਜ ਵਿਚ ਘਟਿਆ ਪਾੜਾ ਮਰੀਜ ਨੂੰ ਠੀਕ ਤਸੱਲੀ ਦੇਵੇਗਾ ਅਤੇ ਇਹ ਤਸੱਲੀ 'ਬਾਬਿਆਂ, ਦੀ ਝੂਠੀ ਤਸੱਲੀ ਨਾਲੋਂ ਠੋਸ ਤਸੱਲੀ ਹੋਵੇਗੀ । 'ਬਾਬਿਆਂ' ਦੀ ਤਸੱਲੀ ਮਰੀਜ ਦਾ ਜੇ ਇਕ ਬਲਾ ਤੋਂ ਖਹਿੜਾ ਵੀ ਛੁੜਾ ਦਵੇਗੀ ਤਾਂ ਉਸਦੇ ਨਾਲ ਮਰੀਜ ਅਨੇਕਾਂ ਹੋਰ ਅਲਾਮਤਾਂ ਦਾ ਸ਼ਿਕਾਰ ਹੋ ਜਾਵੇਗਾ ਮਰੀਜ ਤਰਕਹੀਣ ਅਤੇ ਅੰਧ ਵਿਸਵਾਸ਼ੀ ਬਣੇਗਾ । ❖

o

## 'ਸਪਾਦਕ ਜੀ'

'ਸਪਾਦਕ' ਜੀ ! 'ਕਤੂਬਰ' ਅੰਕ ਪੜ੍ਹਿਆ ।
ਇਹ "ਆੜਾ-ਗੱਗਾ" ਕਿਧਰੋਂ ਅੜਿਆ ?
"ਤਰਕਸ਼ੀਲ" 'ਤੇ ਪੁੱਠਾ ਕਾਮਾ ਕਿਉਂ ਜੜਿਆ !
ਐਡਾ 'ਭਲਾ-ਮਾਣਸ' ਪਰੂਫ ਰੀਡਰ
"ਤਰਕਸ਼ੀਲ" ਦੇ ਡਿੱਕੇ ਕਿੱਥੋਂ ਚੜ੍ਹਿਆ ?
'ਕੁੱਬੇ" ਨੂੰ 'ਤੁੱਬੇ' ਹੀ ਲਿਖ ਧਰਿਆ ।
"ਸ਼ਿਵਚਰਨ" ਨੇ ਵਿਆਹ ਦੀ ਖੁਸ਼ੀ 'ਚ
ਸੌ ਦੇ ਨਾਲ ਇੱਕ ਕਿਉਂ ਧਰਿਆ ?
ਇਹ ਤਾਂ ਅੰਧ ਵਿਸਵਾਸ਼ ਹੈ ਅੜਿਆ ।
"ਤਰਕਸ਼ੀਲ" ਦੇ ਟਾਈਟਲ ਸਬੰਧੀ :
ਲਿਖਣ ਤੋਂ ਬਿਨਾਂ ਨਹੀਂ ਸਰਿਆ ?
ਤੁਸੀਂ ਪੰਜਾਬੀ-ਵਿਆਕਰਣ ਨਹੀਂ ਪੜ੍ਹਿਆ ?
ਸਾਨੂੰ ਲਿਖਣ ਲਈ ਮਜਬੂਰ ਕਿਉਂ ਕਰਿਆ ?
ਧੰਨਵਾਦ ਕਰ ਗੇ ਜੇ ਇਸ ਕਾਵਿ-ਖੱਤ ਨੇ
ਪਾਠਕਾਂ ਦੀ ਸਰਦਲ 'ਤੇ ਦਸਤਕ ਕਰਿਆ ।

**-ਗੁਰਭਿੰਦਰ 'ਜੋੜਾ'**

# ਬੱਚਿਆਂ ਦੇ ਵਹਿਮ ਭਰਮ

ਇਸ ਵਿਸ਼ੇ ਅਧੀਨ ਤਰਕਸੀਲ ਸੁਸਾਇਟੀ ਪੰਜਾਬ ਇਕਾਈ ਲਹਿਰਾ ਗਾਗਾ ਵਲੋਂ ਸਕੂਲੀ ਬੱਚਿਆਂ ਦੇ ਲੇਖ ਪੜ੍ਹਨ ਮੁਕਾਬਲੇ ਕਰਵਾਏ ਗਏ। ਇਸ ਮੁਕਾਬਲੇ ਵਿਚ ਸਰਕਾਰੀ ਹਾਈ ਸਕੂਲ ਭਵਾਨੀਗੜ੍ਹ ਦੇ ਪ੍ਰਥਮ ਰਹੇ ਵਿਦਿਆਰਥੀ ਦੀਪਕ ਦਾ ਲੇਖ ਅਸੀਂ ਇਥੇ ਛਾਪ ਰਹੇ ਹਾਂ। ਬੱਚੇ ਇਸ ਲੇਖ ਤੋਂ ਅਰਥ ਭੂਰਭੂਰ ਜਾਣਕਾਰੀ ਪ੍ਰਾਪਤ ਕਰ ਸਕਣਗੇ -ਸੰਪਾਦਕ

ਬੱਚੇ ਜੋ ਕਿਸੇ ਵੀ ਸਮਾਜ ਦਾ ਭਵਿੱਖ ਹੁੰਦੇ ਹਨ। ਸਾਡਾ ਅੱਜ ਦਾ ਮੌਜੂਦਾ ਸਮਾਜ ਬੀਤੇ ਸਮੇਂ ਦਾ ਬਚਪਨ ਹੈ। ਅੱਜ ਦਾ ਬੱਚਾ ਕੱਲ ਦਾ ਸਮਾਜ ਹੋਵੇਗਾ। ਭਾਵੇਂ ਵਿਅਕਤੀਆਂ ਦੇ ਵਿਚਾਰ ਪਦਾਰਥਕ ਹਾਲਤਾਂ ਦੀ ਉਪਜ ਹੁੰਦੇ ਹਨ। ਪਰੰਤੂ ਜਿਹੋ ਜਿਹੇ ਵਿਚਾਰ ਬਚਪਨ 'ਚ ਗ੍ਰਹਿਣ ਕਰਨੇ ਹਨ, ਵੱਡੇ ਹੋ ਕੇ ਅਕਸਰ, ਉਸੇ ਅਨੁਸਾਰ ਹੀ ਉਹਨਾਂ ਨੇ ਸਮਾਜ ਨੂੰ ਆਪਣੇ ਵਿਚਾਰਾਂ ਨਾਲ ਪ੍ਰਭਾਵਿਤ ਕਰਨਾ ਹੈ। ਸੋ ਹਰ ਪੀੜ੍ਹੀ ਜਿਥੇ ਆਪਣੀ ਪਿਛਲੀ ਪੀੜ੍ਹੀ ਤੋਂ ਗ੍ਰਹਿਣ ਕੀਤੇ ਵਿਚਾਰਾਂ ਅਨੁਸਾਰ ਵਿਚਰਦਿਆਂ ਨਵੇਂ ਤਜਰਬਿਆਂ 'ਚੋਂ ਲੰਘਦੀ ਹੋਈ ਕੁਝ ਨਵੇਂ ਵਿਚਾਰ ਵੀ ਬਣਾਉਂਦੀ ਹੈ। ਜੋ ਉਸਨੇ ਅਗਲੀ ਪੀੜ੍ਹੀ ਵਿਚ ਸੰਚਾਰਿਤ ਕਰਨੇ ਹੁੰਦੇ ਹਨ। ਛੋਟੇ ਬੱਚੇ ਹਨੇਰੇ ਤੋਂ ਡਰਦੇ ਹੋਏ ਰਾਤ ਨੂੰ ਪਿਸ਼ਾਬ ਨਹੀਂ ਕਰਨ ਜਾਂਦੇ। ਅਕਸਰ ਦੁਪਿਹਰ ਦੇ 12 ਵਜੇ ਅਤੇ ਰਾਤ ਦੇ 12 ਵਜੇ ਬਾਰੇ ਬੱਚਿਆਂ ਦੇ ਮਨ ਵਿਚ ਵਹਿਮ ਹੁੰਦਾ ਹੈ ਕਿ ਇਹ ਭੂਤ ਪਰੇਤ ਦਾ ਸਮਾਂ ਹੁੰਦਾ ਹੈ। ਬੱਚੇ ਆਪਣੇ ਵੱਡਿਆਂ ਤੋਂ ਇਹ ਭਰਮ ਗ੍ਰਹਿਣ ਕਰ ਲੈਂਦੇ ਹਨ, ਕਿ ਕੋਈ ਵੀ ਕੰਮ ਦੇਵੀ ਦੇਵਤੇ ਦੀ ਸੁੱਖ, ਸੁੱਖ ਲੈਣ ਨਾਲ ਪੂਰਾ ਹੋ ਜਾਂਦਾ ਹੈ। ਜਿਸ ਕਰਕੇ ਕਈ ਬੱਚੇ ਇਮਤਿਹਾਨਾਂ 'ਚੋਂ ਪਾਸ ਹੋਣ ਲਈ ਸੁੱਖਾਂ-ਸੁੱਖਣ ਲਗਦੇ ਹਨ। ਕਿਸਮਤ 'ਚ ਵਿਸਵਾਸ਼ ਕਰਨ ਨਾਲ ਬੱਚਿਆਂ 'ਚ ਮਿਹਨਤ ਕਰਨ ਦੀ ਆਦਤ ਘਟਦੀ ਹੈ। ਮਾਊਂ ਤੇ ਕੋਕੋ ਜਿਹੇ ਕਾਲਪਨਿਕ ਦੁਸ਼ਮਣ ਤਾਂ ਬੱਚੇ ਨੂੰ ਨਿੱਕੀ ਉਮਰ ਤੋਂ ਹੀ ਡਰਾਉਣ ਲਗਦੇ ਹਨ। ਭੂਤਾਂ ਪਰੇਤਾਂ ਅਤੇ ਦਿਉਆਂ ਬਾਰੇ ਬੱਚਿਆਂ 'ਚ ਡਰ ਹੁੰਦਾ ਹੈ। ਸਵਰਗਾ, ਨਰਕਾਂ, ਹੱਥ ਵਿਖਾਉਣਾ, ਛਿੱਕ ਵੱਜਣ ਤੇ ਬਾਹਰ ਨਾ ਜਾਣਾ ਆਦਿ ਵਹਿਮਾਂ ਦਾ ਸ਼ਿਕਾਰ ਬੱਚੇ ਅਕਸਰ ਹੁੰਦੇ ਹਨ। ਬੱਚਿਆਂ 'ਚ ਬਹੁਤੇ ਵਹਿਮ-ਭਰਮ ਦੀ ਹੀ ਉਪਜ ਹੁੰਦੇ ਹਨ ਜਿਵੇਂ ਜੇ ਬੱਚਾ ਉਪਰਲੇ ਦੰਦ ਪਹਿਲਾਂ ਕੱਢੇ ਤਾਂ ਮਾਮੇ ਤੇ ਭਾਰੀ ਹੁੰਦਾ ਹੈ। ਮਾਵਾਂ ਦਾ ਆਪਣੇ ਬੱਚਿਆਂ ਦੇ ਨਜਰ ਤੋਂ ਕਾਲਾ ਟਿੱਕਾ ਲਾਉਣਾ, ਜਾਂ ਮਿਰਚਾਂ ਛੂਹਾ ਕੇ ਪਾਉਣਾ, ਬੁਖਾਰ ਚੇਚਕ ਜਾਂ ਖਸਰਾ ਹੋਣ ਤੇ ਹਥੌਲਾ ਕਰਾਉਣਾ, ਮਾਤਾ ਦਾ ਮੱਥਾ ਟੇਕਣਾਂ ਆਦਿ। ਪੀਲੀਆ ਹੋਣ ਤੇ ਵੀ ਬੱਚਿਆਂ ਦੇ ਗਲ ਵਿਚ ਧਾਗਾ ਪਾ ਦਿੱਤਾ ਜਾਂਦਾ ਹੈ। ਬੱਚਿਆਂ ਦੀਆਂ ਕਈ ਕਵਿਤਾਵਾਂ ਉਹਨਾਂ ਵਿਚ ਗਲਤ ਸੰਕਲਪ ਬਣਾਉਂਦੀਆਂ ਹਨ। ਜਿਵੇਂ :

ਸੂਰਜਾ ਸੂਰਜਾ ਫੱਟੀ ਸੁਕਾ।
ਨਹੀਂ ਸੁਕਾਉਣੀ ਗੰਗਾ ਜਾ,
ਗੰਗਾ ਤੇਰੇ ਮਾਂ ਪਿਓ।

ਬੱਚਿਆਂ 'ਚ ਸੂਰਜ ਬਾਰੇ ਭੁਲੇਖਾ ਖੜ੍ਹਾ ਹੋ ਜਾਂਦਾ ਹੈ ਕਿ ਇਸ ਦੇ ਮਾਂ ਪਿਓ ਹਨ ਅਤੇ ਜਦੋਂ ਇਹ ਛਿਪ ਜਾਂਦਾ ਹੈ ਤਾਂ ਗੰਗਾ ਚਲਾ ਜਾਂਦਾ ਹੈ। ਇਸੇ ਤਰਾਂ ਦੀ ਇਕ ਹੋਰ ਕਵਿਤਾ ਜਿਵੇਂ :

ਰੱਬਾ-ਰੱਬਾ ਮੀਂਹ ਵਰਸਾ,
ਸਾਡੀ ਕੋਠੀ ਦਾਣੇ ਪਾ।

ਬੱਚਿਆਂ 'ਚ ਕੁਦਰਤੀ ਵਰਤਾਰਿਆਂ, ਮੀਂਹ, ਹਨੇਰੀ ਧੁੱਪ ਦੇ ਅਸਲੀ ਵਿਗਿਆਨਕ ਕਾਰਨਾਂ ਨੂੰ ਜਾਨਣ ਦੀ ਬਜਾਏ ਉਹਨਾਂ ਪ੍ਰਤੀ ਅੰਧ ਵਿਸਵਾਸ਼ ਪੈਦਾ ਕਰਦੇ ਹਨ। ਜੋ ਕਿ ਕਈਆਂ ਨੂੰ ਮੀਂਹ ਪੈਣ ਤੇ ਯਗ ਕਰਨ ਵੱਲ ਰੁਚਤ ਕਰਦੇ ਹਨ। ਜਦੋਂ ਕਿ ਚਾਹੀਦਾ ਇਹ ਹੈ ਕਿ ਉਹ ਮੀਂਹ ਦਾ ਬਦਲ ਸੋਚਣ। ਜਿਥੇ ਮਾਤਾ ਪਿਤਾ ਕਾਫ਼ੀ ਹੱਦ ਤੱਕ ਬੱਚਿਆਂ 'ਚ ਵਹਿਮ ਭਰਮ ਪੈਦਾ ਕਰਨ ਲਈ ਜ਼ਿੰਮੇਵਾਰ ਹਨ ਉਥੇ ਸਿੰਘਾਸ਼ਨ ਬਤੀਸੀ, ਬਿਕਰਮ ਬੇਤਾਲ, ਹੋਣੀ ਅਣਹੋਣੀ ਵਰਗੇ ਟੀ. ਵੀ. ਸੀਰੀਅਲ ਵੀ ਜ਼ਿੰਮੇਵਾਰ ਹਨ। ਇਹਨਾਂ ਵਹਿਮਾਂ-ਭਰਮਾਂ ਦਾ ਬੱਚਿਆਂ ਦੇ ਸਰੀਰਕ ਮਾਨਸਿਕ ਵਿਕਾਸ ਤੇ ਭੈੜਾ ਅਸਰ ਪੈਂਦਾ ਹੈ। ਕਈ ਵਾਰੀ ਇਹ ਅਜਿਹੇ ਵਹਿਮਾਂ ਦੇ ਸ਼ਿਕਾਰ ਬੱਣੇ ਗੰਭੀਰ ਮਾਨਸਿਕ ਬਿਮਾਰੀਆਂ ਦੇ ਸ਼ਿਕਾਰ ਹੋ ਜਾਂਦੇ ਹਨ, ਰਮਾਇਣ ਸੀਰੀਅਲ ਤੋਂ ਪ੍ਰਭਾਵਤ ਹੋ ਕੇ ਮਾਨਸਾ ਦੇ ਇਕ ਬੱਚੇ ਨੇ ਕੋਠੇ ਤੋਂ ਹਨੂੰਮਾਨ ਦੀ ਤਰਾਂ ਜੈ ਸੀਆ ਰਾਮ ਕਹਿ ਕੇ ਛਾਲ ਮਾਰ ਦਿੱਤੀ ਅਤੇ ਦੋਨੋ ਟੰਗਾਂ ਤੁੜਵਾ

(ਬਾਕੀ ਸਫ਼ਾ 20 ਤੇ)



# ਤਰਕ ਦਰਪਣ

ਅਦਾਰਾ ਤਰਕਸ਼ੀਲ ਪਾਠਕਾਂ ਲਈ ਇੱਕ ਨਵਾਂ ਕਾਲਮ ਤਰਕ ਦਰਪਣ . ਸ਼ੁਰੂ ਕਰਨ ਜਾ ਰਿਹਾ ਹੈ। ਇਸ ਕਾਲਮ ਅਧੀਨ ਡਾ: ਰਜਿੰਦਰ ਪਾਲ ਸਿੰਘ ਆਪਣੀ ਵਖਰੀ ਸ਼ੈਲੀ ਲੈ ਕੇ ਮੁਖਾਤਿਬ ਹੋਇਆ ਕਰਨਗੇ। ਉਹਨਾਂ ਦੀਆਂ ਇਸ ਕਾਲਮ ਅਧੀਨ ਤਰਕਸ਼ੀਲ ਨਜ਼ਰੀਏ ਤੋਂ ਭੇਜੀਆਂ ਲਿਖਤਾਂ ਅਤੇ ਰਾਵਾਂ ਅਸੀਂ ਪਾਠਕਾਂ ਨਾਲ ਸਾਂਝੀਆਂ ਕਰਨ ਜਾ ਰਹੇ ਹਾਂ। ਡਾ: ਸਾਹਿਬ ਤਰਕਸ਼ੀਲ ਸੁਸਾਇਟੀ ਨਾਲ ਮੁਢ ਤੋਂ ਹੀ ਜੁੜੇ ਰਹੇ ਹਨ। ਜਿਥੇ ਉਹ ਇਸ ਦੇ ਸਤਿਕਾਰਤ ਮੈਂਬਰ ਵੀ ਹਨ ਅਤੇ ਉਥੇ ਉਹ ਪੂਰੀ ਤਰਾਂ ਮਾਨਸਿਕ ਪੱਖੋਂ ਵੀ ਸੁਸਾਇਟੀ ਨਾਲ ਜੁੜੇ ਆ ਰਹੇ ਹਨ। ਅਦਾਰੇ ਵਲੋਂ ਕੀਤੀ ਅਪੀਲ ਨੂੰ ਡਾ:ਸਾਹਿਬ ਨੇ ਪੂਰਾ ਹੁੰਗਾਰਾ ਭਰ ਕੇ ਧੰਨਵਾਦੀ ਬਣਾਇਆ ਹੈ। ਉਮੀਦ ਹੈ ਕਿ ਇਹ ਕਾਲਮ ਪਾਠਕਾਂ ਦੀ ਰੋਚਕਤਾ ਵਿੱਚ ਵਾਧਾ ਕਰਦਾ ਤਰਕਸ਼ੀਲ ਨਜ਼ਰੀਏ ਨੂੰ ਹੋਰ ਅਗੇਰੇ ਲਿਜਾਣ ਵਿੱਚ ਮਦਦ ਕਰੇਗਾ।

—ਸੰਪਾਦਕ

**ਚਿਠੀਆਂ ਲਿਖਣ ਵਾਲੇ :-** ਕਿਹਾ ਜਾਂਦਾ ਹੈ ਕਿ ਜਿਨਾਹ ਨੇ ਇੱਕ ਟਾਈਪ ਰਾਇਟਰ ਨਾਲ ਪਾਕਿਸਤਾਨ ਲੈ ਲਿਆ ਸੀ ਭਾਵ ਉਸਨੇ ਨਿਰੰਤਰ ਲਿਖਕੇ ਇੱਕ ਮੁਹਿਮ ਚਲਾ ਲਈ ਸੀ। ਅੱਜ ਸੰਚਾਰ ਦਾ ਯੁੱਗ ਹੈ। ਸੰਚਾਰ ਮਾਧਿਅਮ (ਟੈਲੀਵੀਜਨ, ਰੇਡੀਓ, ਅਖਬਾਰ, ਰਿਸਾਲੇ ਆਦਿ) ਆਮ ਜਨਤਾ ਦੀ ਸੋਚਣੀ ਨੂੰ ਬਹੁਤ ਪ੍ਰਭਾਵਿਤ ਕਰਦੇ ਹਨ। ਵੈਸੇ ਤਾਂ ਹਰ ਸਰਕਾਰੀ ਜਾਂ ਗੈਰ ਸਰਕਾਕੀ ਸੰਚਾਰ ਮਾਧਿਅਮ ਦੀ ਪਹਿਲਾਂ ਤੋਂ ਹੀ ਤੈਅ-ਸ਼ਦਾ ਨੀਤੀ ਹੁੰਦੀ ਹੈ, ਪਰ ਫੇਰ ਵੀ ਇਸ ਤੈਅ-ਸ਼ਦਾ ਨੀਤੀ ਦੀ ਲਛਮਣ ਰੇਖਾ ਦੇ ਵਿਚ ਵੀ ਕਈ ਕੁੱਝ ਕਰਨ ਦੀ ਗੁੰਜਾਇਸ਼ ਹੁੰਦੀ ਹੈ। ਇਸ ਲਈ ਪ੍ਰਕਾਸ਼ਿਤ ਰਚਨਾਵਾਂ ਜਾਂ ਦਿਖਾਏ ਜਾਣ ਵਾਲੇ ਪ੍ਰੋਗਰਾਮਾਂ ਬਾਰੇ ਲੋਕਾਂ ਦੀਆਂ ਚਿੱਠੀਆਂ ਤੇ ਗੌਰ ਕੀਤਾ ਜਾਂਦਾ ਹੈ। ਜੇ ਅਸੀਂ ਇਕੱਲੇ ਅਖਬਾਰਾਂ ਦੀ ਹੀ ਗੱਲ ਕਰੀਏ ਤਾਂ ਸੰਪਾਦਕੀ ਡਾਕ' ਵਿਚ ਰਚਨਾਵਾਂ ਤੇ ਕੀਤੀ ਟਿੱਪਣੀ ਜਿੱਥੇ ਗਲਤ ਰਚਨਾਵਾਂ ਦਾ ਖੰਡਨ ਕਰਦੀ ਹੈ, ਠੀਕ ਰਚਨਾਵਾਂ ਨੂੰ ਉਤਸ਼ਾਹਤ ਕਰਦੀ ਹੈ, ਉਥੇ ਸੰਪਾਦਕ ਨੂੰ ਅੱਗੋਂ ਤੋਂ ਰਚਨਾ-ਚੋਣ ਵਿਚ ਸਹਾਇਤਾ ਕਰਦੀ ਹੈ। ਸਾਡੀ ਆਮ ਰੁਚੀ ਹੈ ਕਿ ਅਸੀਂ ਅੰਧ-ਵਿਸ਼ਵਾਸੀ ਜਾਂ ਗੈਰ ਵਿਗਿਆਨਕ ਖਬਰ ਜਾਂ ਰਚਨਾ ਪੜ੍ਹਕੇ ਦੋ-ਚਾਰ ਬੰਦਿਆਂ 'ਚ ਗੱਲ ਤਾਂ ਕਰ ਲੈਂਦੇ ਹਾਂ, ਪਰ ਅਖਬਾਰ ਨੂੰ ਚਿੱਠੀ ਨਹੀਂ ਲਿਖਦੇ, ਜਦੋਂ ਕਿ ਅਖਬਾਰ ਨੂੰ ਲਿਖੀ ਚਿੱਠੀ ਉਨੇ ਹੀ ਬੰਦਿਆਂ ਵਿਚ ਤੁਹਾਡੀ ਗੱਲ ਲੈ ਕੇ ਜਾਂਦੀ ਹੈ, ਜਿਨਿਆਂ ਬੰਦਿਆਂ ਵਿਚ ਪਹਿਲਾਂ ਗਲਤ ਗੱਲ ਲੈ ਕੇ ਗਈ ਸੀ। ਗੈਰ-ਵਿਗਿਆਨੀ ਅਤੇ ਅੰਧ-ਵਿਸ਼ਵਾਸ਼ੀ ਰਚਨਾਵਾਂ ਦਾ ਨੋਟਿਸ ਲੈ ਕੇ ਚਿਠੀ ਲਿਖਣ ਵਾਲੇ ਸੱਜਣਾਂ ਦੇ ਦੋ ਨਾਂ ਮੇਰੇ ਜਿਹਨ ਵਿਚ ਆਉਂਦੇ ਹਨ। ਪਹਿਲੇ ਸ੍ਰੀ ਸਵਰਨ ਆਜਾਦ ਅਤੇ ਦੂਜੇ ਡਾ: ਹਰਚੰਦ ਸਿੰਘ ਸਰਹੰਦੀ। ਜਿੱਥੇ ਪਹਿਲੇ ਸੱਜਣ ਤਾਂ ਸੁਸਾਇਟੀ ਦੇ ਮੈਂਬਰ ਹਨ ਅਤੇ ਕਈ ਵਾਰ ਉਨ੍ਹਾਂ ਦੀ ਇਸ ਕੰਮ ਲਈ ਡਿਊਟੀ ਵੀ ਲਾਈ ਜਾਂਦੀ ਹੈ। ਉਥੇ ਡਾ: ਹਰਚੰਦ ਸਿੰਘ ਸਰਹੰਦੀ ਜੀ ਆਪਣੀ ਵਿਗਿਆਨਕ ਸੋਚਣੀ ਕਾਰਣ ਸੁਸਾਇਟੀ ਦਾ ਮਾਣ ਹਨ। ਡਾ: ਹਰਚੰਦ ਸਿੰਘ ਸਰਹੰਦੀ ਦੇ ਆਪਣੇ ਲਿਖਣ ਅਨੁਸਾਰ ਉਹ ਲੇਖਕ ਬਣੇ ਹੀ 'ਸੰਪਾਦਕ ਦੀ ਡਾਕ' ਵਿਚ ਡਾਕ ਪਾਉਣ ਰਾਹੀਂ ਹਨ। ਇਨਾਂ ਦਹਾਂ ਸਜਣਾਂ ਤੋਂ ਇਲਾਵਾ ਹੋਰ ਜਿਹੜੇ ਸਜੱਣ ਛਪੀਆਂ ਖਬਰਾਂ ਜਾਂ ਰਚਨਾਵਾਂ ਤੇ ਵਿਗਿਆਨਕ ਨਜ਼ਰੀਏ ਤੋਂ ਟੀਕਾ-ਟਿੱਪਣੀ ਕਰਦੇ ਹਨ, ਪਰ ਉਨਾਂ ਦੇ ਨਾਂ ਮੇਰੇ ਚੇਤੇ ਵਿਚੋਂ ਤਿਲਕ ਗਏ ਹਨ। ਉਨਾਂ ਦਾ ਵੀ ਕੋਟ ਕੋਟ ਧੰਨਵਾਦ। ਇਥੇ ਇੱਕ ਹੋਰ ਘਟਨਾ ਦਾ ਵੇਰਵਾ ਦੇਣਾਂ ਕੁਥਾਂ ਨਹੀਂ ਹੋਵੇਗਾ ਕਿ ਕਾਫੀ ਸਾਲ ਪਹਿਲਾਂ ਪੰਜਾਬੀ ਟ੍ਰਿਬਿਊਨ' ਨੇ ਰਾਸ਼ੀਫਲ ਸ਼ੁਰੂ ਕਰਨ ਲਈ ਪਾਠਕਾਂ ਦੀ ਰਾਇ ਮੰਗੀ ਸੀ। ਇਹ ਅਸਾਂ-ਤੁਸਾਂ ਦੀਆਂ ਚਿੱਠੀਆਂ ਹੀ ਸਨ, ਜਿਨਾਂ ਨੇ ਬਹੁਮੁਲੇ ਕਾਗਜ਼ ਤੇ ਬਕਵਾਸ ਰਾਸ਼ੀਫਲ ਛਪਣ ਤੋਂ ਰੋਕ ਲਿਆ। ਐਨਾ ਕੁਝ ਲਿਖਣ ਤੋਂ ਬਾਦ ਮੈਂ ਆਸ ਕਰਦਾ ਹਾਂ ਕਿ ਤੁਸੀਂ ਹਰ ਅੰਧ-ਵਿਸ਼ਵਾਸ਼ੀ ਗੈਰ ਵਿਗਿਆਨਕ ਰਚਨਾ ਦੇ ਵਿਰੋਧ ਵਿਚ ਅਤੇ ਵਿਗਿਆਨਕ ਮਨੁੱਖਵਾਦੀ ਲਿਖਤ ਦੇ ਹੱਕ ਵਿਚ ਚਿੱਠੀ ਜ਼ਰੂਰ ਲਿਖੋਗੇ। ਭਾਵੇਂ ਉਹ ਕਾਲਮ ਮੇਰਾ ਹੀ ਕਿਉਂ ਨਾ ਹੋਵੇ।

ਪਤਾ ਨੋਟ ਕਰ ਲਵੋ—ਡਾ: ਰਜਿੰਦਰ ਪਾਲ ਸਿੰਘ, E-60 ਪੰਜਾਬੀ ਯੂਨੀਵਰਸਿਟੀ ਕੈਂਪਸ, ਪਟਿਆਲਾ।

**ਪ੍ਰਦੂਸ਼ਣ -:** ਅੱਜ ਸੰਸਾਰ ਪੱਧਰ ਤੇ ਵਾਤਾਵਰਣ ਪ੍ਰਦੂਸ਼ਣ

ਬਾਰੇ ਸੋਚਿਆ ਜਾਣ ਲੱਗ ਪਿਆ ਹੈ। ਪਾਣੀ ਅਤੇ ਹਵਾ ਪ੍ਰਦੂਸ਼ਣ ਤੋਂ ਇਲਾਵਾ ਕੰਨ ਪਾੜਦਾ ਸ਼ੋਰ ਵੀ ਵਾਤਾਵਰਣ ਪ੍ਰਦੂਸ਼ਣ ਵਿਚ ਆਉਂਦਾ ਹੈ। ਸਾਡੇ ਧਾਰਮਿਕ ਸਥਾਨਾਂ ਵਿਚੋਂ ਲਾਊਡ ਸਪੀਕਰਾਂ ਦਾ ਕੰਨ-ਪਾੜਵਾਂ ਸ਼ੋਰ ਨਿਕਲ ਕੇ ਹਰ ਚਾਹੁਣ ਨਾ-ਚਾਹੁਣ ਵਾਲੇ ਨੂੰ ਮੁਕਤੀ ਦੀ ਟਿਕਟ ਦੁਆਉਂਦਾ ਰਹਿੰਦਾ ਹੈ। ਇਸ ਸ਼ੋਰ ਤੋਂ ਹਰ ਸਮਝਦਾਰ ਵਿਅਕਤੀ ਦੁਖੀ ਹੈ। ਪਰ ਆਮ ਕਰਕੇ ਬੱਚਿਆਂ, ਬੀਮਾਰਾਂ ਅਤੇ ਵਿਦਿਆਰਥੀਆਂ ਦੇ ਹੋ ਰਹੇ ਨੁਕਸਾਨ ਦੀ ਹੀ ਗੱਲ ਕੀਤੀ ਜਾਂਦੀ ਹੈ, ਜੀ ਕੰਨ ਪਾੜਵੀਂ ਆਵਾਜ਼ ਆਮ ਆਦਮੀ ਨੂੰ ਨੁਕਸਾਨ ਨਹੀਂ ਕਰਦੀ। ਸਿਹਤ ਵਿਗਿਆਨ ਵਿਚ ਹੋਈਆਂ ਨਵੀਆਂ ਖੋਜਾਂ ਅਨੁਸਾਰ ਇੱਕ ਖਾਸ ਪੱਧਰ ਤੋਂ ਵੱਧ ਮਾਤਰਾ ਦਾ ਸ਼ੋਰ ਮਨੁੱਖੀ ਸਿਹਤ ਲਈ ਹਾਨੀਕਾਰਕ ਹੈ। ਸੋ ਇਹ ਮਨੁੱਖੀ ਸਿਹਤ ਨਾਲ ਜੁੜਿਆ ਸਮਾਜਕ ਮਸਲਾ ਹੈ। ਮੰਗ ਕੀਤੀ ਜਾਣੀ ਬਣਦੀ ਹੈ ਕਿ ਧਾਰਮਿਕ ਸਥਾਨਾਂ ਵਿਚੋਂ ਨਿਕਲਣ ਵਾਲੀ ਆਵਾਜ਼ ਜਰੂਰੀ ਤੌਰ ਤੇ ਧਾਰਮਿਕ ਸਥਾਨਾਂ ਦੀ ਚਾਰ ਦੀਵਾਰੀ ਤੱਕ ਸੀਮਤ ਰਹਿਣੀ ਚਾਹੀਦੀ ਹੈ। ਇਸ ਮਸਲੇ ਤੇ ਸਿਆਣੇ-ਸਮਝਦਾਰ ਸੰਵੇਦਨਸ਼ੀਲ ਧਾਰਮਿਕ ਲੋਕਾਂ ਦਾ ਵੀ ਸਹਿਯੋਗ ਲਿਆ ਜਾਣਾ ਚਾਹੀਦਾ ਹੈ। ਧਾਰਮਿਕ ਵਿਅਕਤੀਆਂ ਦਾ ਇਹ ਹੱਕ ਹੈ ਕਿ ਉਹ ਆਪਣੇ ਧਾਰਮਿਕ ਸਥਾਨਾਂ ਵਿਚ ਪੂਜਾ-ਪਾਠ ਕਰਨ ਪਰ ਜਿਸਦੇ ਨਾਲ ਹੀ ਦੂਜੇ ਲੋਕਾਂ ਨੂੰ ਅਣਚਾਹੇ ਸ਼ੋਰ ਤੋਂ ਬਚਣ ਦਾ ਹੱਕ ਹੋਣਾ ਚਾਹੀਦਾ ਹੈ। ਸਰਕਾਰ ਨੂੰ ਕਨੂੰਨ ਬਣਾਉਣਾ ਚਾਹੀਦਾ ਹੈ ਕਿ ਕਿਸੇ ਵੀ ਧਾਰਮਿਕ ਸਥਾਨ ਦੇ ਅੰਦਰੋਂ ਆਉਂਦੀ ਆਵਾਜ਼, ਉਸਦੀ ਚਾਰ ਦੀਵਾਰੀ ਤੋਂ ਬਾਹਰ ਸੁਣਾਈ ਨਾ ਦੇਵੇ।

**ਗੱਲ ਨਾਲ ਗੱਲ :-** ਇਹ ਗੱਲ ਕਾਫੀ ਪੁਰਾਣੀ ਹੈ, ਜਦੋਂ ਅਜੇ ਟੇਪ-ਰਿਕਾਰਡਾਂ ਆਮ ਨਹੀਂ ਹੋਇਆਂ ਸਨ। ਕਿ ਸ਼ਹਿਰ ਦੇ ਮੰਦਰ ਵਿਚ ਮੁਹੱਲੇ ਦੇ ਮੁੰਡੇ ਸ਼ਾਮੀਂ ਸੇਵਾ ਕਰਨ ਗਏ, ਦਿਲ ਪ੍ਰਚਾਉਣ ਲਈ ਮੰਦਰ ਦੀ ਮਸ਼ੀਨ ਤੇ ਹੌਲੀ ਆਵਾਜ਼ ਵਿਚ ਫਿਲਮੀ ਗੀਤ ਸੁਣ ਲੈਂਦੇ ਸਨ। ਇਕ ਦਿਨ 'ਕਿਸਮਤੀ' ਮੁੰਡੇ ਜਾਣ ਲੱਗੇ ਰਿਕਾਡਰ ਉਥੇ ਹੀ ਭੁੱਲ ਗਏ। ਅਗਲੇ ਦਿਨ ਸੁਬਾ ਸਵੇਰੇ ਪੁਜਾਰੀ ਨੇ ਉਠਕੇ ਉਹੀ ਰਿਕਾਰਡ ਮਸ਼ੀਨ ਤੇ ਧਰ ਦਿੱਤਾ-ਹਮ ਤੁਮਸੇ ਪਹਿਲੀ ਬਾਰ, ਇਕ ਚੀਜ਼ ਮਾਂਗਤੇ ਹੈਂ।

**ਪੜ੍ਹਦਿਆਂ ਪੜ੍ਹਦਿਆਂ :-** ਪ੍ਰੋ. ਦੀਦਾਰ ਸਿੰਘ ਪੰਜਾਬ ਦੇ ਬਹੁਤ ਘੱਟ ਪ੍ਰਸਿੱਧ ਕਵੀ ਹਨ। ਪਰ ਜਿਨਾਂ ਨੇ ਉਨਾਂ ਦੀ ਕਵਿਤਾ ਪੜ੍ਹੀ ਤੇ ਮਾਣੀ ਹੈ, ਉਹ ਉਨਾਂ ਦੇ ਦੀਵਾਨੇ ਹਨ। ਉਨਾਂ ਦੀਆਂ ਪੁਸਤਕਾਂ ਦੇ ਨਾਂ ਇਸ ਪ੍ਰਕਾਰ ਹਨ। ਸਮੇਲ (ਕਾਵਿ ਨ੍ਰਿਤ-ਨਾਟ), ਮਹਾਂ-ਪੰਡਤ ਚਾਰਵਾਕ (ਕਾਵਿ-ਨਾਟ), ਸ਼ਹੀਦ ਭਗਤ ਸਿੰਘ (ਕਿੱਸਾ), ਘਾਇਲ ਸਧੱਰਾਂ (ਲੋਕ-ਕਥਾ ਕਾਵਿ), ਇਸ਼ਕੋਂ ਰਤਾ ਅਗਾਂਹ ਦੀ ਗੱਲ (ਕਾਵਿ-ਸੰਗ੍ਰਿਹ)। ਉਹ ਸਾਡੇ ਤੋਂ ਸਰੀਰਕ ਰੂਪ ਵਿਚ ਵਿਛੜ ਚੁੱਕ ਹਨ, ਪਰ ਆਪਣੀਆਂ ਰਚਨਾਵਾਂ ਸਦਕਾ ਅੱਜ ਵੀ ਜੀਵਤ ਹਨ। ਉਨਾਂ ਦੀਆਂ ਰਚਨਾਵਾਂ ਵਿਚ ਪਦਾਰਥਵਾਦੀ ਦਰਸ਼ਕ ਕਿਸੇ ਨਾਅਰੇ ਵਜੋਂ ਨਹੀਂ, ਸਗੋਂ ਜੀਵਨ ਜਾਚ ਵਜੋਂ ਆਇਆ ਹੈ। ਉਨਾਂ ਨੇ ਪਰੰਪਰਿਕ ਅਤੇ ਆਧੁਨਿਕ ਅਨੇਕ ਕਾਵਿ ਰੂਪਾਂ ਤੇ ਹੱਥ ਅਜਮਾਇਆ ਹੈ। ਹੇਠ ਉਨਾਂ ਦੀ ਇੱਕ 'ਮਿੰਨੀ' ਪਰਿਭਾਸ਼ਕ ਕਵਿਤਾ ਦਿੱਤੀ ਜਾ ਰਹੀ ਹੈ।

### ਰੱਬ

ਵੇਖ ਲਵਾਂ ਤਾਂ ਮੂਰਤ ਜਾਪੇ
ਸੁਣਾਂ ਤੇ ਰਾਗ ਅਲਾਪੇ
ਸਮਝਾਂ ਤਾਂ ਕੁੱਝ ਵੀ ਨਾ ਜਾਪੇ
ਰਹਿ ਜਾਂ ਆਪੇ ਆਪੇ

### ਗਜ਼ਲ

ਦਰਸ਼ਨਾਂ, ਚਰਨਾਮਤਾਂ ਨੇ ਘੇਰਿਆ ਇਨਸਾਨ ਨੂੰ
ਬਨ ਗਿਆ ਲੁੱਟ ਦਾ ਬਹਾਨਾਂ ਪੂਜਣਾ ਭਗਵਾਨ ਨੂੰ
ਠਾਕਰਾਂ ਤੋਂ ਦਾਨ ਮੰਗੇ ਕਿਸਮਤਾਂ ਸੜਿਆ ਗਰੀਬ
ਦਾਲ ਰੋਟੀ ਵਾਸਤੇ ਵੇਚਦਾ ਈਮਾਨ ਨੂੰ
ਓਸ ਤੋਂ ਹੀ ਲੁੱਟ ਕੇ ਕੁੱਝ ਮੋੜ ਦੇਵਾਂ ਓਸ ਨੂੰ
ਲਾਭ ਨੂੰ ਵੀ ਪੁੰਨ ਕਹਿਣਾ ਪੈ ਗਿਆ ਇਨਸਾਨ ਨੂੰ
ਕੱਲੇ ਕੱਲੇ ਸਿਰ ਟੁੰਕਾਂਦੇ ਕੱਲਿਆਂ ਦੇ ਪੀਰ ਨੂੰ
ਸਮਝ ਦੇ ਕਲਿਆਣਕਾਰੀ ਭੀਖ ਨੂੰ ਤੇ ਦਾਨ ਨੂੰ
ਦਾਨੀਆਂ ਤੇ ਮੰਗਤਿਆਂ ਉੱਲੂ ਬਣਾਇਆ ਧਰਮ ਦਾ
ਬਣ ਗਈ ਏ ਜੀਂਦਿਆਂ ਜੀ ਕਾਮਿਆਂ ਦੀ ਜਾਨ ਨੂੰ





ਕੇਸ ਰਿਪੋਰਟ :

## ਰਾਜਸਥਾਨੀ ਭੂਤ

-ਚੰਨਣ ਵਾਂਦਰ

ਗੰਗਾਨਗਰ ਜਿਲੇ ਦੇ ਪਿੰਡ ਫੱਤੋ ਦਾ ਇਕ ਮੱਧ ਵਰਗੀ ਪ੍ਰੀਵਾਰ। ਤਿੰਨ ਲੜਕੀਆਂ ਵਿਚੋਂ ਦੋ ਸ਼ਾਦੀ ਸ਼ੁਦਾ ਅਤੇ ਇਕ ਐਮ. ਏ. ਦਾ ਵਿਦਿਆਰਥੀ, ਵਿਆਹਿਆਂ ਵਿਚੋਂ ਇਕ ਲੜਕਾ ਅਤੇ ਉਸ ਦੀ ਘਰ ਵਾਲੀ ਮੁਲਾਜਮ ਅਤੇ ਦੂਸਰਾ ਖੇਤੀਬਾੜੀ ਦਾ ਕੰਮ ਕਰਦਾ ਸੀ। ਇੰਨਾਂ ਦੀ ਬਿਰਧ ਮਾਤਾ ਘਰਦੇ ਕੰਮ ਵਿਚ ਹੱਥ ਵਟਾਉਂਦੀ ਸੀ।

ਇਕ ਦਿਨ ਦਿਨ ਚੜੇ ਜਦ ਬਾਹਰਲਾ ਦਰਵਾਜ਼ਾ ਖੋਲਿਆ ਤਾਂ ਬੂਹੇ 'ਚ ਚੌਲ, ਸੰਧੂਰ ਤੇ ਇਕ ਲਾਲ ਧਾਗਾ (ਖੰਬਣੀ) ਸਮੱਗਰੀ ਪਈ ਮਿਲੀ। ਪ੍ਰੀਵਾਰ ਨੇ ਇਸ ਨੂੰ ਕਿਸੇ ਸ਼ਰੀਕ ਦੁਆਰਾ ਕੀਤਾ 'ਟੂਣਾ' ਸਮਝਿਆ। ਅਗਲੇ ਦਿਨ ਬਾਥਰੂਮ ਵਿਚ ਵੀ ਇਹੀ ਸਮਾਨ ਖਿਲਰਿਆ ਪਿਆ ਸੀ। ਘਰਦਿਆਂ ਦਾ 'ਟੂਣੇ' ਵਿਚ ਯਕੀਨ ਪੱਕਾ ਹੋ ਗਿਆ ਤੇ ਉਹ ਠੰਠੰਬਰ ਗਏ। 'ਟੂਣੇ' ਨੂੰ ਰੋਕਣ ਲਈ ਤੇ ਇਸਦੇ ਮਾੜੇ ਅਸਰ ਤੋਂ ਬਚਣ ਲਈ ਉਨਾਂ ਨੇ ਨੇੜਲੇ ਪਿੰਡ ਦੇ ਇਕ 'ਚੇਲੇ' ਨੂੰ ਬੁਲਾਇਆ। ਚੇਲੇ ਨੇ ਐਲਾਨ ਕੀਤਾ, "ਟੂਣਾ ਬਹੁਤ ਅਸਰ ਵਾਲਾ ਹੈ, ਕਿਸੇ ਨੇ ਤੁਹਾਡਾ ਜਾਨੀ ਨੁਕਸਾਨ ਕਰਨ ਲਈ ਕੀਤਾ ਹੈ"। ਚੇਲੇ ਨੇ ਆਪਣੇ ਗੜਬੇ 'ਚੋਂ ਪਾਣੀ ਦਾ ਛਿੱਟਾ ਦਿੱਤਾ ਤੇ ਘਰ 'ਮੰਤਰਕੇ' ਅੱਗੇ ਤੋਂ ਅਜੇਹਾ ਕੁਝ ਨਾ ਹੋਣ ਦੀ ਤਸੱਲੀ ਦਿੱਤੀ ਆਪਣੀ ਭੇਟਾ ਲਈ ਅਤੇ ਚਲਦਾ ਬਣਿਆ। ਅਗਲੇ ਦਿਨ ਸਵੇਰੇ ਫਿਰ ਉਹੀ ਘਟਨਾ ਨਲਕੇ ਕੋਲ ਵਾਪਰੀ ਪਈ ਸੀ। ਫਿਰ ਕੀ ਸੀ, ਜਿਸ ਤਰਾਂ ਅੰਧ ਵਿਸਵਾਸ਼ੀ ਲੋਕਾਂ'ਚ ਆਮ ਚਲਦਾ ਹੈ ਕਿ ਪ੍ਰੀਵਾਰ ਨੇ ਗੁਆਂਢ ਦੀ ਇਕ ਬੁੜੀ ਤੇ ਸ਼ੱਕ ਕਰ ਲਿਆ। ਉਸ ਨਾਲ ਬਹੁਤ ਲੜਾਈ ਝਗੜਾਂ ਕੀਤਾ ਪਰੰਤੂ ਉਹ ਗੁਆਂਢਣ ਕਹਿ ਰਹੀ ਸੀ ਮੈਂ ਇਹ 'ਟੂਣਾ' ਨਹੀਂ ਕੀਤਾ। ਪਿੰਡ ਦੇ ਮੋਹਰੀ ਬੰਦਿਆਂ ਨੇ ਵਿਚ ਪੈ ਕੇ ਉਨਾਂ ਦਾ ਟਿਕਾਅ ਕਰਵਾ ਦਿੱਤਾ। ਪਰੰਤੂ ਹਰ ਰੋਜ ਘਰਦੇ ਕਿਸੇ ਨਾ ਕਿਸੇ ਕੋਨੇ ਵਿਚ ਚੌਲ, ਸੰਧੂਰ ਤੇ ਲਾਲ ਧਾਗਾ ਖ਼ਿਲਰਿਆ ਵੇਖਿਆ ਜਾਣ ਲੱਗਾ। ਇਹ ਘਟਨਾਵਾਂ ਇਥੋਂ ਤੱਕ ਵਧ ਗਈਆਂ ਕਿ ਇਕ ਦਿਨ ਪੇਟੀ 'ਚ ਪਏ ਵੀਹ ਹਜਾਰ ਰੁਪਿਆਂ ਵਿਚੋਂ ਦਸ ਹਜਾਰ ਦੀ ਇਕ ਗੁੱਟੀ ਦੇ ਚੀਥੜੇ ਹੋ ਗਏ। ਕਿਸੇ ਇਕ ਨੋਟ ਦੀ ਵੀ ਪਛਾਣ ਨਹੀਂ ਆਉਂਦੀ ਸੀ। ਕੋਈ ਆਖੇ ਫਲਾਣੇ 'ਚੇਲੇ' ਨੂੰ ਲਿਆਓ, ਕੋਈ ਬੋਲੇ ਫਲਾਣੇ 'ਸਿਆਣੇ' ਨੂੰ ਬੁਲਾਓ। ਆਖਰ ਪ੍ਰੀਵਾਰ ਵਾਲੇ ਗੰਗਾਨਗਰ ਦੇ ਇਕ 'ਸਿਆਣੇ' ਦੇ ਸ਼ਕੰਜੇ ਵਿਚ ਫਸ ਗਏ। ਉਸਨੇ ਘਰ ਆਕੇ ਤਿੰਨ ਕਿਲੋ ਦੇਸੀ ਘਿਓ ਦੋ ਰਾਤਾਂ ਜੋਤਾਂ ਵਿਚ ਮਚਾਇਆ। ਕਹਿੰਦਾ ਇੱਕ ਬਹੁਤ ਖਤਰਨਾਕ 'ਜਿੰਨ' ਹੈ। ਪ੍ਰੀਵਾਰ ਦੇ ਸਾਰੇ ਮੈਂਬਰ ਉਸਦੇ ਪੈਰਾਂ 'ਚ ਡਿੱਗ ਪਏ। 'ਬਾਬਾ ਜੀ' ਸਾਡਾ ਇਸ ਤੋਂ ਖਹਿੜਾ ਛੁਡਾਓ। 'ਬਾਬਾ ਜੀ' ਨੇ ਘਰ ਵਿਚ ਇਕ ਸੱਤ ਫੁੱਟ ਡੂੰਘਾ ਟੋਆ ਪਟਵਾਇਆ ਤੇ ਵਿਚ 'ਤਵੀਤ' ਨੱਪੇ। ਘਰਦੇ ਮੱਖ ਬੂਹੇ 'ਚ ਲੱਕੜ (ਮਾਂਵਣੀ) ਵਿਚ ਤਵੀਤ ਪਾਕੇ ਲਟਕਾਇਆ। ਇਕ ਬੋਤਲ ਵਿਚ ਪਾਣੀ 'ਮੰਤਰਕੇ' ਦਿੱਤਾ ਜਿਸ ਵਿਚ ਤੋਲਾ ਕੁ ਪਾਣੀ ਹੋਰ ਮਿਲਾਕੇ ਸਾਰੇ ਘਰ ਵਿਚ ਸ਼ਾਮ ਵੇਲੇ ਛਿੱਟਾ ਦੇਣ ਲਈ ਕਿਹਾ। ਇਸ ਤਰਾਂ 'ਬਾਬਾ' ਸਾਰਾ ਉਪਾਅ ਕਰਕੇ 1200 ਰੁਪੈ ਭੇਟਾਂ ਲੈ, ਆਪਣੇ ਰਾਹ ਪਿਆ।

ਦੋ ਕੁ ਦਿਨਾਂ ਮਗਰੋਂ ਪੇਟੀ ਵਿਚ ਪਿਆ ਸੱਤ ਤੋਲੇ ਸੋਨਾ ਗੁੰਮ ਹੋ ਗਿਆ। ਸਾਰੇ ਬਹੁਤ ਘਬਰਾ ਗਏ। ਪ੍ਰੀਵਾਰ ਨੂੰ ਲਾਲਗੜ੍ਹ ਦੇ ਇੱਕ 'ਚੇਲੇ' ਦੀ ਦੱਸ ਪਈ ਤੇ ਉਹ 'ਚੇਲਾ' ਆਪਣੇ ਚਾਰ ਪੰਜ ਚਮਟੇ ਕੁੱਟਾਂ ਨੂੰ ਨਾਲ ਲੈ ਕੇ 5 ਕੁ ਵਜੇ ਸ਼ਾਮ ਨੂੰ ਘਰ ਆ ਧਮਕਿਆ। ਤਿੰਨ ਸੌ ਰੁਪਏ ਦੀ ਸਮੱਗਰੀ ਮੰਗਵਾਈ ਅਤੇ ਸਾਰੀ ਰਾਤ 'ਚੌਂਕੀ' ਲਾਈ, ਕਹਿੰਦਾ ਇਹ ਤਾਂ 'ਮਸਾਣੀ' ਹੈ, ਆਪਣੇ ਕੱਪੜਿਆਂ ਲਈ ਪੰਜ ਸੌ ਰੁਪਏ ਮੰਗਦੀ ਹੈ, ਘਰਦਿਆਂ ਨੇ ਉਦੋਂ ਹੀ ਪੰਜ ਸੌ ਮੱਥਾ ਟੇਕ ਦਿੱਤਾ। ਫਿਰ 'ਚੇਲੇ' ਨੇ ਕੁੱਜਿਆਂ ਵਿਚ ਚੌਲ, ਗੁੜ, ਤਿੱਲ, ਕੌਡੀਆਂ ਤੇ 'ਤਵੀਤ' ਪਾਕੇ ਇਕ ਕੁੱਜੇ ਨੂੰ ਮੇਨ ਬੂਹੇ 'ਚ ਲਟਕਾਇਆ ਤੇ ਦੂਜਾ ਕੁੱਜਾ ਇਕ ਲੰਮੀ ਰੱਸੀ ਲੈਕੇ ਉਪਰ ਲਾਲ ਕੱਪੜਾ ਬੰਨਕੇ ਵਿਹੜੇ ਵਿਚ ਲਟਕਾਇਆ, ਜਿਸ ਥੱਲੇ ਪ੍ਰੀਵਾਰ ਦੇ ਮੈਂਬਰਾਂ ਨੂੰ ਮੰਜੇ ਡਾਹੁਣ ਲਈ ਕਿਹਾ ਗਿਆ। ਇਸ ਤਰਾਂ

ਚੇਲੇ ਹੁਰੀਂ ਆਪਣਾ ਢੋਂਗ ਰਚਾਕੇ ਚਾਰ ਸੌ ਰੁਪਏ ਹੋਰ ਤੇ ਪੰਜ ਖੇਸ ਲੈਕੇ ਚਲਦੇ ਬਣੇ !

ਇਨਾਂ ਰਹੱਸਮਈ ਘਟਨਾਵਾਂ ਤੋਂ ਡਰਦਾ ਉਨਾਂ ਦਾ 60 ਸਾਲਾ ਬਜ਼ੁਰਗ ਇਨਾਂ ਅੰਧ ਵਿਸਵਾਸ਼ਾਂ ਦੀ ਭੇਟਾ ਚੜ ਗਿਆ। ਪ੍ਰੀਵਾਰ ਦੇ ਮੈਂਬਰ ਬਹੁਤ ਡਰਨ ਲੱਗੇ ਕਿ ਕਿਤੇ ਹੋਰ ਘਟਨਾ ਨਾ ਵਾਪਰ ਜਾਵੇ। ਉਨਾਂ ਦੇ ਇਕ ਰਿਸ਼ਤੇਦਾਰ ਨੇ ਦੱਸਿਆ ਕਿ ਪੰਜਾਬ 'ਚ ਇਕ ਤਰਕਸ਼ੀਲ ਸੁਸਾਇਟੀ ਬਣੀ ਹੋਈ ਹੈ। ਉਹ ਸਭ ਕੁਝ ਬੰਦ ਕਰ ਦੇਣਗੇ ਤੇ ਹੋ ਸਕਦਾ ਹੈ ਗੁੰਮ ਹੋਇਆ ਹਜ਼ਾਰਾਂ ਰੁਪੈ ਦਾ ਸਮਾਨ ਵੀ ਲੱਭ ਦੇਣ। ਮਾਸਟਰ ਅਤੇ ਉਹਨਾਂ ਦਾ ਰਿਸ਼ਤੇਦਾਰ ਸਾਡੇ ਕੋਲ ਆਏ ਤੇ ਵਾਪਰਦੀਆਂ ਅਨੋਖੀਆਂ ਘਟਨਾਵਾਂ ਬਾਰੇ ਵਿਸਥਾਰ ਨਾਲ ਦੱਸਿਆ। ਦਸ ਹਜ਼ਾਰ ਰੁਪਏ ਦੇ ਨੋਟਾਂ ਦੇ ਛੋਟੇ ਛੋਟੇ ਟੁਕੜੇ, ਜਿੰਨਾਂ ਦਾ ਨੰਬਰ ਵੀ ਨਹੀਂ ਸੀ ਪੜਿਆ ਜਾ ਸਕਦਾ ਇਕ ਰੁਮਾਲ ਦੇ ਲੜੋਂ ਖੋਲਕੇ ਵਿਖਾਏ। ਅਸੀਂ ਉਨਾਂ ਨੂੰ ਘਟਨਾਵਾਂ ਬੰਦ ਕਰਾਉਣ ਦਾ ਭਰੋਸਾ ਦੇ ਕੇ ਕਿਹਾ ਕਿ ਅਸੀਂ ਜਿਉਂਦਾ 'ਭੂਤ' ਫੜ ਲਵਾਂਗੇ। ਉਨਾਂ ਨੇ ਘਰ ਜਾ ਕੇ ਦੱਸਿਆ ਕਿ ਤਰਕਸ਼ੀਲ ਵਾਲੇ ਆਉਣਗੇ ਤੇ ਉਹ ਜਿਉਂਦਾ 'ਭੂਤ' ਫੜ ਲੈਣਗੇ।

ਦੂਜੇ ਦਿਨ ਸੁਭਾ ਪੰਜ ਕੁ ਵਜੇ ਚਾਹ ਕਰਨ ਲਈ ਮਾਤਾ ਨੇ ਜਦ ਪਤੀਲੀ ਚੁੱਕੀ ਤੇ ਉਸ ਵਿਚ ਕੁਝ ਖੜਕਿਆ। ਉਸਨੇ ਵੇਖਿਆ ਤਾਂ ਇਕ ਕੱਪੜੇ ਲੜ ਕੁਝ ਬੰਨਿਆ ਹੋਇਆ ਸੀ। ਗੰਢ ਖੋਲੀ ਤਾਂ ਉਸ ਵਿਚੋਂ ਸੋਨਾ ਨਿਕਲਿਆ, ਜੋ ਗੁੰਮ ਸੀ। ਪ੍ਰੀਵਾਰ ਦੇ ਸਾਰੇ ਮੈਂਬਰ ਗੁੰਮ ਹੋਇਆ ਸੋਨਾ ਮਿਲਿਆ ਵੇਖ ਖੁਸ਼ ਹੋ ਗਏ।

ਚਾਰ ਕੁ ਦਿਨਾਂ ਮਗਰੋਂ ਲੇਖਕ ਤੇ ਕ੍ਰਿਸ਼ਨ ਬਰਗਾੜੀ ਸ਼ਾਮ ਨੂੰ ਉਨਾਂ ਦੇ ਘਰ ਪਹੁੰਚੇ। ਪ੍ਰੀਵਾਰ ਨੇ ਸਾਨੂੰ ਜਾਣਕਾਰ ਦੱਸ ਦਿੱਤਾ ਕਿ ਸੋਨਾ ਮਿਲ ਗਿਆ ਹੈ। ਪ੍ਰੀਵਾਰ ਦੀਆਂ ਹੋਰ ਗੱਲਾਂ ਤੋਂ ਪਤਾ ਲੱਗਾ ਕਿ ਉਨਾਂ ਦਾ M.A. ਦਾ ਵਿਦਿ-ਆਰਥੀ ਇਨਾਂ ਘਟਨਾਵਾਂ ਤੋਂ 'ਭੂਤ ਪਰੇਤਾਂ ਕਾਰਨ ਇਨਾਂ ਡਰਿਆ ਹੋਇਆ ਸੀ, ਕਿ ਉਹ ਰਾਤ ਨੂੰ ਸੌਣ ਵੇਲੇ ਆਪਣ ਸਰਹਾਣੇ ਤਵਾ ਮੂਧਾ ਮਾਰਕੇ; ਪਾਣੀ ਰੱਖਕੇ ਸੌਂਦਾ ਸੀ ਤੇ ਆਪਣਾ ਮੰਜਾ 'ਬਾਬੇ' ਦੇ ਬੰਨੇ ਕੁੱਜੇ ਥੱਲੇ ਡਾਹੁੰਦਾ ਸੀ।

ਅਸੀਂ ਆਪਣੇ ਢੰਗ ਮੁਤਾਬਕ ਪ੍ਰੀਵਾਰ ਦੇ ਸਾਰੇ ਮੈਂਬਰਾਂ ਨਾਲ ਵਖ ਵਖ ਗੱਲਬਾਤ ਕੀਤੀ। ਸਾਰੇ ਮੈਂਬਰਾਂ ਦੇ ਪਿਛੋਕੜ ਤੋਂ ਸਾਨੂੰ ਪਤਾ ਲੱਗਾ ਕਿ ਇਨਾਂ ਘਟਨਾਵਾਂ ਪਿੱਛੇ ਉਨਾਂ ਦੀ ਨੂੰਹ ਦਾ ਹੱਥ ਹੈ। ਨੂੰਹ ਨਾਲ ਗੱਲਬਾਤ ਕੀਤੀ। ਪਹਿਲਾਂ ਤਾਂ ਉਸਨੇ ਟਾਲਮਟੋਲ ਕੀਤੀ, ਪਰੰਤੂ ਲੰਮੀ ਦਲੀਲ ਬਾਜ਼ੀ ਤੇ ਗੱਲਬਾਤ ਨੂੰ ਗੁਪਤ ਰੱਖਣ ਦਾ ਭਰੋਸਾ ਦੇ ਕੇ, ਉਸ ਨੂੰ ਮਨਾ ਲਿਆ ਗਿਆ। ਨੂੰਹ ਨੇ ਦੱਸਿਆ, 'ਕਿ ਜੇਠ ਜਠਾਣੀ ਨੌਕਰੀ ਤੇ ਹਨ. ਦਿਉਰ ਸੋਲਵੀਂ 'ਚ ਪੜਦਾ ਹੈ। ਪਰੰਤੂ ਮੇਰਾ ਵਰ ਵਾਲਾ ਅਨਪੜ੍ਹ ਤੇ ਵਾਹੀ ਕਰਦਾ ਹੈ। ਮੇਰੇ ਪੰਜ ਬੱਚੇ ਹਨ। ਮੈਂ ਸੋਚਿਆ ਇਹੋ ਜਿਹੀਆਂ ਘਟਨਾਵਾਂ ਕਰਕੇ ਘਰਦੇ ਡਰ ਜਾਣਗੇ ਤੇ ਮੈਂ ਆਪਣੇ ਬੱਚਿਆਂ ਲਈ ਸੋਨਾ ਤੇ ਰੁਪਏ ਇਕੱਠੇ ਕਰ ਲਵਾਂਗੀ''..... । ਨੂੰਹ ਨੇ ਹੋਰ ਦੱਸਿਆ, "ਮੈਂ ਤੁਹਾਥੋਂ ਡਰਦੀ ਨੇ ਹੀ ਸੋਨਾ ਪਤੀਲੀ ਵਿਚ ਰੱਖ ਦਿੱਤਾ ਸੀ"। ਅਸੀਂ ਉਸਨੂੰ ਸਮਝਾਇਆ ਕਿ ਮੇਹਨਤ ਤੇ ਇਮਾਨਦਾਰੀ ਦੀ ਕਮਾਈ ਨਾਲ ਬੱਚਿਆਂ ਨੂੰ ਪੜਾਕੇ ਹੀ ਉਨਾ ਦਾ ਭਵਿੱਖ ਚੰਗਾ ਬਣਾਇਆ ਜਾ ਸਕਦਾ ਹੈ। ਅੱਗੇ ਤੋਂ ਉਸ ਨੇ ਅਜਿਹੀਆਂ ਘਟਨਾਵਾਂ ਨਾ ਕਰਨ ਦਾ ਲਿਖਤੀ ਰੂਪ ਵਿਚ ਵਾਅਦਾ ਕੀਤਾ। ਅਸੀਂ ਸਾਰੇ ਪ੍ਰੀਵਾਰ ਨੂੰ ਇਕੱਤਰ ਕਰਕੇ ਦੱਸਿਆ ਕਿ ਅੱਜ ਤੋਂ ਬਾਅਦ ਸਾਡੀ ਗਰੰਟੀ ਹੈ, ਕੋਈ ਵੀ ਘਟਨਾ ਨਹੀਂ ਵਾਪਰੇਗੀ। ਪੰਜ ਸਾਲ ਗੁਜ਼ਰ ਜਾਣ ਉਪਰੰਤ ਅਜੇ ਤੱਕ ਘਰ ਵਿਚ ਕੋਈ ਘਟਨਾ ਨਹੀਂ ਵਾਪਰੀ।

(ਸਫਾ 16 ਦੀ ਬਾਕੀ)

ਲਈਆਂ। ਇਸੇ ਤਰਾਂ ਇਕ ਹੋਰ ਬੱਚੇ ਦੀ ਅੱਖ 'ਚ ਤੀਰ ਵੱਜਿਆ। ਸ਼ਹਿਰੀ ਬੱਚਿਆਂ ਵਿਚ ਅੱਜ ਕੱਲ ਕਾਮਿਕਸ ਅਤੇ ਮਨੋਹਰ ਕਹਾਣੀਆਂ ਵਰਗੇ ਰਸਾਲੇ ਪੜਨ ਦੀ ਰੁਚੀ ਵਧਦੀ ਜਾ ਰਹੀ ਹੈ। ਜੋ ਉਹਨਾਂ ਨੂੰ ਅੰਧ ਵਿਸ਼ਵਾਸ਼ੀ ਬਣਾਉਂਦੇ ਹਨ ਅਤੇ ਭੂਤ ਪਰੇਤਾਂ 'ਚ ਵਿਸਵਾਸ਼ ਨੂੰ ਪੱਕਾ ਕਰਦੇ ਹਨ। ਨਾਗਿਨ ਫਿਲਮ 'ਚ ਔਰਤ ਤੋਂ ਸੱਪ ਅਤੇ ਸੱਪ ਤੋਂ ਔਰਤ ਬਨਣਾ ਵੀ ਗਲਤ ਸੰਕਲਪ ਪੈਦਾ ਕਰਦਾ ਹੈ। ਜਾਦੂਗਰਾਂ ਦੀਆਂ ਖੇਡਾਂ ਦਾ ਬੱਚਿਆਂ ਦੇ ਮਨ ਤੇ ਡੂੰਘਾ ਅਸਰ ਪੈਂਦਾ ਹੈ।

ਜੇ ਅਸੀਂ ਚਾਹੁੰਦੇ ਹਾਂ ਕਿ ਸਾਡੇ ਕੱਲ ਦੇ ਸਮਾਜ ਵਿਚ ਵਹਿਮ ਭਰਮ ਖਤਮ ਹੋਣ ਤਾਂ ਸਾਨੂੰ ਚਾਹੀਦਾ ਹੈ ਕਿ ਬੱਚਿਆਂ ਨੂੰ ਮਿਹਨਤ ਕਰਨ ਦੀ ਆਦਤ ਪਾਈਏ। ਸਾਨੂੰ ਬੱਚਿਆਂ ਨੂੰ ਜਨਮ ਮਰਨ ਅਤੇ ਹੋਰ ਕੁਦਰਤੀ ਵਰਤਾਰਿਆਂ ਮੀਂਹ, ਹਨੇਰੀ, ਭੂਚਾਲ ਦੇ ਵਿਗਿਆਨਕ ਕਾਰਨਾਂ ਨੂੰ ਵਿਸਥਾਰ ਸਹਿਤ ਘੋਖਣਾ ਚਾਹੀਦਾ ਹੈ। ਅੰਤ ਵਿਚ ਜਿਥੋਂ ਤੱਕ ਮੈਂ ਸਮਝਦਾ ਹਾਂ ਕਿ ਮਾਤਾ-ਪਿਤਾ ਅਤੇ ਵੱਡਿਆਂ ਨੂੰ ਬੱਚਿਆਂ ਨੂੰ ਵਹਿਮਾਂ ਭਰਮਾਂ ਵਿਚ ਪੈਣ ਤੋਂ ਰੋਕਣਾ ਚਾਹੀਦਾ ਹੈ। ਉਥੇ ਮੇਰੇ ਸਾਥੀ ਬੱਚਿਆਂ ਨੂੰ ਮੇਰੀ ਅਪੀਲ ਹੈ ਕਿ ਉਹ ਆਪਣੇ ਵੱਡਿਆਂ ਦੀ ਕਹੀ ਗੱਲ ਤੇ ਵਿਸਵਾਸ਼ ਨਾ ਕਰਨ ਸਗੋਂ ਹਰ ਵਰਤਾਰੇ ਦੀ ਜਾਂਚ-ਪੜਤਾਲ ਕਰਨ ਦੀ ਆਦਤ ਪਾਉਣ ਤਾਂ ਜੋ ਸਾਡਾ ਸਹੀ ਸਰੀਰਕ ਅਤੇ ਮਾਨਸਿਕ ਵਿਕਾਸ ਹੋ ਸਕੇ ਅਤੇ ਅਸੀਂ ਸਮਾਜ ਦੇ ਨਿਰਮਾਣ ਵਿਚ ਯੋਗਦਾਨ ਪਾ ਸਕੀਏ। ★



# ਹੱਡ ਬੀਤੀਆਂ-ਜੱਗ ਬੀਤੀਆਂ

## ਪਾਣੀ ਵਾਲਾ ਬਾਬਾ

ਮੈਂ ਆਪਣੇ ਨਾਨਕੇ ਪਿੰਡ ਪੜ੍ਹਦਾ ਸਾਂ। ਉਥੇ ਇੱਕ ਜੁਗਤੂ ਨਾਂ ਦਾ ਬਾਬਾ ਬਹੁਤ ਹੀ ਸਿਆਣਾ ਸਮਝਿਆ ਜਾਂਦਾ ਸੀ। ਉਹ ਕਾਫੀ ਸਮੇਂ ਤੋਂ ਉਥੇ ਰਹਿ ਰਿਹਾ ਸੀ ਜਿਸ ਕਰਕੇ ਪਿੰਡ ਦੇ ਲੋਕਾਂ ਦਾ ਉਸ ਨਾਲ ਬਹੁਤ ਪ੍ਰੇਮ ਸੀ। ਮਿੱਠੇ ਸੁਭਾਅ ਦਾ ਹੋਣ ਕਾਰਨ ਉਹ ਹਰ ਕਿਸੇ ਨੂੰ ਅਪਣਾ ਬਣਾ ਲੈਂਦਾ ਸੀ। ਉਸਨੂੰ ਸਾਰੇ "ਬਾਬਾ" ਕਹਿ ਕੇ ਬੁਲਾਉਂਦੇ ਸਨ। ਜੇ ਕਿਸੇ ਦੀ ਮੱਝ ਜਾਂ ਗਾਂ ਨਾਂ ਮਿਲਦੀ ਤਾਂ ਉਹ ਪਾਣੀ ਮੰਤਰ ਦਿੰਦਾ ਸੀ। ਇਸ ਤਰ੍ਹਾਂ ਉਹ "ਪਾਣੀ ਵਾਲਾ ਬਾਬਾ" ਨਾਂ ਨਾਲ ਮਸ਼ਹੂਰ ਹੋ ਗਿਆ।

ਜਦ ਕੋਈ ਮੱਝ ਜਾਂ ਗਾਂ ਵਾਸਤੇ ਪਾਣੀ ਕਰਵਾਉਣ ਜਾਂਦਾ ਤਾਂ ਉਹ ਚੌਂਕੜੀ ਮਾਰ ਕੇ ਪੱਠੇ ਵੱਢਣ ਵਾਲੀ ਦਾਤਰੀ ਪਾਣੀ ਦੀ ਗੜਵੀ ਦੇ ਏਧਰ ਉਧਰ ਘੁਮਾ ਕੇ ਆਪਣੀ ਗੈਬੀ ਤਾਕਤ ਦਾ ਅਹਿਸਾਸ ਕਰਾਉਂਦਾ। "ਮੰਤਰ" ਪੜ੍ਹਨ ਤੋਂ ਬਾਦ ਉਹ ਹਦਾਇਤ ਕਰਦਾ ਕਿ ਅੱਧਾ ਪਾਣੀ ਪੱਠਿਆਂ 'ਤੇ ਛਿੜਕ ਦੇਣਾ ਅਤੇ ਬਾਕੀ ਅੱਧਾ ਹੋਰ ਪਾਣੀ 'ਚ ਰਲਾ ਕੇ ਮੱਝ ਜਾਂ ਗਾਂ ਨੂੰ ਪਿਲਾ ਦੇਣਾ। ਦਿਲਚਸਪ ਗੱਲ ਇਹ ਸੀ ਕਿ ਉਹ ਇਹ ਵੀ ਹਦਾਇਤ ਕਰ ਦਿੰਦਾ ਸੀ ਕਿ ਦੁੱਧ ਚੋਣ ਤੋਂ ਬਾਅਦ ਦੁੱਧ ਦੀ ਗੜਬੀ ਜ਼ਰੂਰ ਭੇਜਣੀ ਭੋਗ ਲਵਾਉਣਾ ਹੈ ਨਹੀਂ ਤਾਂ ਕਸਰ ਵਿੱਚੇ ਰਹਿ ਜਾਵੇਗੀ।

ਇੱਕ ਦਿਨ ਮੇਰੇ ਮਨ ਨੇ ਉਸਦਾ ਭਾਂਡਾ ਭੰਨਣ ਲਈ ਅੰਦਰੋਂ ਹੁਲਾਰਾ ਦਿੱਤਾ। ਮੈਂ ਇੱਕ ਦਿਨ ਜਾਣ ਬੁੱਝ ਕੇ ਮੱਝ ਨੂੰ ਪਾਣੀ ਨਾ ਪਿਲਾਇਆ। ਪਿਆਸੀ ਹੋਣ ਕਰਕੇ ਉਸਨੇ ਪੱਠੇ ਵੀ ਘੱਟ ਖਾਧੇ ਤੇ ਸ਼ਾਮ ਨੂੰ ਦੁੱਧ ਨਾ ਦਿੱਤਾ। ਅਗਲੀ ਸਵੇਰੇ ਵੀ ਪਿਆਸ ਦੇ ਕਾਰਨ ਪੱਠੇ ਨਾ ਖਾਧੇ। ਜਦ ਮੇਰੀ ਨਾਨੀ ਮੱਝ ਚੋਣ ਵਾਸਤੇ ਬਾਲਟੀ ਲੈ ਕੇ ਆਈ ਤਾਂ ਮੱਝ ਨੇ ਨੇੜੇ ਨਾ ਲੱਗਣ ਦਿੱਤਾ। ਆਖਰ ਮੇਰੀ ਨਾਨੀ ਨੇ ਕਿਹਾ "ਪੁੱਤ ਜਾਹ ਪਾਣੀ ਦੀ ਗੜਵੀ ਲੈ ਜਾ ਬਾਬੇ ਕੋਲੋਂ ਪਾਣੀ ਕਰਵਾ ਲਿਆ। ਇਸਨੂੰ ਤਾਂ ਕੋਈ ਚੰਦਰੀ ਹਵਾ ਲੱਗੀ ਹੈ।"

ਮੈਂ ਪਾਣੀ ਦੀ ਗੜਵੀ ਭਰੀ ਤੇ ਬਾਬੇ ਵੱਲ ਚੱਲ ਪਿਆ। ਰਸਤੇ ਵਿੱਚ ਹੀ ਅੱਗਾ ਪਿੱਛਾ ਦੇਖ ਕੇ ਵਾਪਸ ਪਰਤ ਆਇਆ। ਘਰ ਆ ਕੇ ਗੜਵੀ ਵਾਲਾ ਪਾਣੀ ਬਾਲਟੀ ਵਿੱਚ ਪਾ ਕੇ ਮੱਝ ਨੂੰ ਪਾਣੀ ਪਿਲਾਉਣਾ ਸ਼ੁਰੂ ਕੀਤਾ। ਉਸ ਨੇ ਰੱਜ ਕੇ ਪਾਣੀ ਪੀਤਾ ਤੇ ਪੱਠੇ ਖਾਧੇ। ਤਕਰੀਬਨ ਅੱਧੇ ਘੰਟੇ ਬਾਅਦ ਮੱਝ ਆਪ ਹੀ ਧਾਰ ਕੱਢਣ ਵਾਸਤੇ ਗੇੜੇ ਲਾਉਣ ਲੱਗ ਪਈ। ਮੇਰੀ ਨਾਨੀ ਨੇ ਬਾਲਟੀ ਚੁੱਕੀ ਤੇ ਆਰਾਮ ਨਾਲ ਧਾਰ ਕੱਢੀ। ਫਿਰ ਮੈਨੂੰ ਦੁੱਧ ਦੀ ਗੜਵੀ ਭਰ ਕੇ ਫੜਾਉਂਦੀ ਹੋਈ ਬੋਲੀ, "ਜਾਹ ਪੁੱਤ ਬਾਬੇ ਨੂੰ ਦੁੱਧ ਫੜਾ ਆ।" ਮੈਂ ਗੜਵੀ ਚੁੱਕ ਕੇ ਤੁਰ ਪਿਆ ਤੇ ਰਸਤੇ ਵਿੱਚ ਹੀ ਦੁੱਧ ਪੀ ਕੇ ਮੁੜ ਆਇਆ। ਇਹ ਸਿਲਸਲਾ ਇੱਕ ਮਹੀਨਾ ਚਲਦਾ ਰਿਹਾ।

ਇੱਕ ਦਿਨ ਮੈਂ ਸੋਚਿਆ ਕਿ ਕਿਉਂ ਨਾ ਅੰਨ੍ਹੇ ਸਮਾਜ ਨੂੰ ਇਸ ਹਨੇਰੇ ਵਿਚੋਂ ਕੱਢਿਆ ਜਾਵੇ। ਮੈਂ ਆਪ ਬੀਤੀ ਹੋਰ ਪੜ੍ਹੇ ਲਿਖੇ ਲੋਕਾਂ ਨੂੰ ਦੱਸੀ। ਕਈਆਂ ਨੇ ਮੇਰੇ ਵਾਂਗੂੰ ਕਰਕੇ ਦੇਖਿਆ ਤੇ ਸਾਥ ਨਿਭਾਉਣ ਲਈ ਸਹਿਮਤ ਹੋ ਗਏ। ਅਸੀਂ ਇੱਕਠੇ ਹੋ ਕੇ ਪਿੰਡ ਦੇ ਲੋਕਾਂ ਨੂੰ ਦੱਸਿਆ ਕਿ ਇਸ ਪਖੰਡੀ ਵਿੱਚ ਕੋਈ ਕਰਾਮਾਤ ਨਹੀਂ। ਇਹ ਸਭ ਕੁੱਝ ਤੁਹਾਨੂੰ ਬੁੱਧੂ ਬਣਾ ਕੇ ਆਪਣਾ ਤੋਰੀ ਫੁਲਕਾ ਚਲਾਉਣ ਦਾ ਢੰਗ ਹੈ। ਪਿਛਲੇ ਤਜਰਬੇ ਉਹਨਾਂ ਨਾਲ ਸਾਂਝੇ ਕੀਤੇ। ਇਸ ਤਰਾਂ ਹੌਲੀ ਹੌਲੀ "ਬਾਬੇ" ਦਾ ਭਾਂਡਾ ਫੁੱਟਿਆ ਇਸ ਤੋਂ ਬਾਅਦ ਲੋਕਾਂ ਨੇ "ਬਾਬੇ" ਤੋਂ ਪਾਣੀ "ਮੰਤਰਾਉਣਾ" ਬੰਦ ਕਰ ਦਿੱਤਾ। ਅਖੀਰ ਓਹੀ ਪਾਣੀ ਵਾਲਾ "ਬਾਬਾ" ਸਿਰਫ "ਬਾਬਾ" ਹੀ ਰਹਿ ਗਿਆ।

ਵੱਲੋਂ :- ਨਛੱਤਰ ਸਿੰਘ "ਪੱਪੂ
ਪਿੰਡ ਰੌਂਤਾ (ਫਰੀਦਕੋਟ)

●

## ਹੱਡ ਬੀਤੀ

ਮੈਂ ਤੇ ਮੇਰਾ ਇੱਕ ਦੋਸਤ ਬਾਜ਼ਾਰ ਵਿੱਚ ਹਲਵਾਈਆਂ ਦੀਆਂ ਦੁਕਾਨਾਂ ਕੋਲੋਂ ਦੀ ਲੰਘ ਰਹੇ ਸਾਂ। ਹਲਵਾਈ ਦੀ ਦੁਕਾਨ ਦੇਖ ਕੇ ਮੇਰੇ ਦੋਸਤ ਨੂੰ ਯਾਦ ਆਇਆ ਕਿ ਅੱਜ ਮੰਗਲਵਾਰ ਹੈ ਤੇ ਹਨੂੰਮਾਨ ਜੀ ਦਾ ਪ੍ਰਸ਼ਾਦ ਵੰਡਣਾ ਹੈ। ਮੈਂ ਉਸਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਬਾਂਦਰਾਂ ਨੂੰ ਬਦਾਣਾ ਖਵਾਉਣ ਦਾ ਕੋਈ ਫਾਇਦਾ ਨਹੀਂ। ਪਰ ਉਸਨੂੰ ਅਟੱਲ

ਵਿਸ਼ਵਾਸ਼ ਸੀ ਕਿ ਪ੍ਰਸ਼ਾਦ ਵੰਡਣ ਨਾਲ ਕੋਈ ਨਾ ਕੋਈ ਫਾਇਦਾ ਜ਼ਰੂਰ ਹੁੰਦਾ ਹੈ।

ਮੇਰਾ ਦੋਸਤ ਦੁਕਾਨ ਤੋਂ ਬਦਾਣਾ ਲੈਣ ਚਲਾ ਗਿਆ। ਵਾਪਸ ਆ ਕੇ ਕਹਿਣ ਲੱਗਾ ਕਿ ਹਨੂੰਮਾਨ ਜੀ ਨੇ ਮੇਰਾ ਫਾਇਦਾ ਕਰ ਦਿੱਤਾ ਹੈ ਕਿਉਂਕਿ ਮੈਂ 5 ਰੁਪਏ ਦਾ ਬਦਾਣਾ ਲੈਣ ਲਈ ਹਲਵਾਈ ਨੂੰ 50 ਰੁਪਏ ਦਾ ਨੋਟ ਫੜਾਇਆ ਸੀ ਪਰ ਉਸ ਨੇ ਮੈਨੂੰ ਬਦਾਣਾ ਦੇ ਕੇ 95 ਰੁਪਏ ਮੋੜ ਦਿੱਤੇ ਹਨ। ਮੈਂ ਉਸ ਨੂੰ ਸਮਝਾਇਆ ਕਿ ਗਾਹਕਾਂ ਦੀ ਭੀੜ ਜਿਆਦਾ ਹੋਣ ਕਾਰਨ ਕਾਹਲੀ 'ਚ ਦੁਕਾਨਦਾਰ ਨੇ ਗਲਤੀ ਨਾਲ ਵੱਧ ਪੈਸੇ ਮੋੜ ਦਿੱਤੇ ਹਨ ਇਸ ਲਈ ਇਮਾਨਦਾਰੀ ਇਸ ਵਿੱਚ ਹੈ ਕਿ ਉਸਦੇ ਵਾਧੂ ਪੈਸੇ ਵਾਪਸ ਮੋੜ ਦਿੱਤੇ ਜਾਣ। ਮੇਰਾ ਦੋਸਤ ਨਾਂਹ ਨੁੱਕਰ ਕਰਨ ਲੱਗਾ ਤਾਂ ਮੈਂ ਧਮਕੀ ਦਿੱਤੀ ਕਿ ਮੈਂ ਹਲਵਾਈ ਨੂੰ ਦੱਸ ਦੇਵਾਂਗਾ। ਉਸਨੇ ਬੇਇਜ਼ਤੀ ਹੋਣ ਦੇ ਡਰ ਤੋਂ ਹਲਵਾਈ ਦੇ ਪੈਸੇ ਵਾਪਸ ਕਰ ਦਿੱਤੇ।

ਹਰਜਿੰਦਰ ਸਿੰਘ ਬਰੇਟਾ।

## ਜੱਗ ਬੀਤੀ

ਸਾਡੇ ਪਿੰਡ ਹਰ ਸਾਲ ਗੁੱਗੇ ਪੀਰ ਦਾ ਮੇਲਾ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਇਸ ਦਿਨ ਲੋਕ ਗੁੱਗੇ ਪੀਰ ਦੀ ਮਟੀ ਉਪਰ ਪ੍ਰਸ਼ਾਦ ਚੜਾਉਂਦੇ ਹਨ ਅਤੇ ਆਪਣੀਆਂ ਮੁਰਾਦਾਂ ਪੂਰੀਆਂ ਕਰਨ ਲਈ ਪੂਜਾ ਕਰਦੇ ਹਨ ਤੇ ਮੰਨਤਾਂ ਮੰਨਦੇ ਹਨ। ਇਸ ਮੇਲੇ ਵਿੱਚ ਪੰਚਾਇਤ ਵੱਲੋਂ ਕੁਸ਼ਤੀਆਂ ਕਰਵਾਈਆਂ ਜਾਂਦੀਆਂ ਹਨ ਜੋ ਵੇਖਣ ਯੋਗ ਹੁੰਦੀਆਂ ਹਨ।

ਪਿਛਲੇ ਸਾਲ ਮੈਂ ਤੇ ਮੇਰਾ ਦੋਸਤ ਰਮੇਸ਼ ਇਹ ਮੇਲਾ ਦੇਖਣ ਗਏ। ਉਸਨੇ ਅੰਧ ਵਿਸ਼ਵਾਸ਼ੀ ਹੋਣ ਕਰਕੇ ਪੀਰ ਦੀ ਮਟੀ 'ਤੇ ਪ੍ਰਸ਼ਾਦ ਵੰਡਣਾ ਸੀ ਪਰ ਮੈਂ ਤਰਕਸ਼ੀਲ ਵਿਚਾਰ ਰਖਦਾ ਸੀ ਇਸ ਲਈ ਘਰੋਂ ਪ੍ਰਸਾਦ ਚੜ੍ਹਾਉਣ ਲਈ ਮਿਲੇ ਪੈਸੇ ਖਾਣ ਪੀਣ 'ਤੇ ਖਰਚਣੇ ਸਨ। ਜਦ ਮੈਂ ਰਮੇਸ਼ ਨੂੰ ਆਪਣੇ ਪ੍ਰਸ਼ਾਦ ਵਾਲੇ ਪੈਸਿਆਂ ਦਾ ਕੁੱਝ ਖਾਣ ਬਾਰੇ ਕਿਹਾ ਤਾਂ ਉਸਨੇ ਬਹੁਤ ਬੁਰਾ ਮਨਾਇਆ। ਉਸਨੇ ਦਸਿਆ ਕਿ ਕੁੱਝ ਦਿਨ ਪਹਿਲਾਂ ਉਸਦੇ ਪਿਤਾ ਜੀ ਨੂੰ ਪੀਲੀਆ ਹੋ ਗਿਆ ਸੀ ਜੋ ਗੁੱਗੇ ਪੀਰ ਦਾ ਪ੍ਰਸ਼ਾਦ ਵੰਡਣ ਅਤੇ ਪੰਡਤ ਤੋਂ ਹਥੌਲਾ ਕਰਵਾਉਣ ਨਾਲ 15-20 ਦਿਨਾਂ 'ਚ ਠੀਕ ਹੋ ਗਿਆ। ਮੈਂ ਸਿਰਫ ਹਾਂ ਹੂੰ ਕਰ ਛੱਡੀ।

ਪੀਰ ਦੀ ਮਟੀ 'ਤੇ ਪਹੁੰਚਕੇ ਰਮੇਸ ਨੇ ਪ੍ਰਸ਼ਾਦ ਚੜ੍ਹਾਇਆ ਤੇ ਗੁੱਗੇ ਪੀਰ ਤੋਂ ਮੇਰੀ 'ਭੁੱਲ' ਲਈ ਮਾਫੀ ਮੰਗਣ ਲੱਗਾ। ਇਸ ਤੋਂ ਬਾਅਦ ਅਸੀਂ ਕੁਸ਼ਤੀਆਂ ਦੇਖਣ ਚਲੇ ਗਏ।

ਵਾਪਸ ਮੁੜਦਿਆਂ ਅਸੀਂ ਨੇੜੇ ਹੀ ਇੱਕ ਟਿਊਬਵੈੱਲ 'ਤੇ ਨਹਾਤੇ ਤੇ ਘਰ ਵੱਲ ਚੱਲ ਪਏ। ਰਸਤੇ ਵਿੱਚ ਅਸੀਂ ਦੋਵਾਂ ਨੇ ਹੀ ਠੰਡ ਮਹਿਸੂਸ ਕੀਤੀ ਜਿਵੇਂ ਬੁਖਾਰ ਤੋਂ ਪਹਿਲਾਂ ਮਹਿਸੂਸ ਹੁੰਦੀ ਹੈ। ਮੈਂ ਘਰ ਜਾ ਕੇ ਦੋ ਕੁਨੀਨ ਦੀਆਂ ਗੋਲੀਆਂ ਦੁੱਧ ਨਾਲ ਲੈ ਕੇ ਪੈ ਗਿਆ।

ਦੂਸਰੇ ਦਿਨ ਸਵੇਰੇ ਮੇਰੀ ਮਾਂ ਨੇ ਮੈਨੂੰ ਦਸਿੱਆ ਕਿ ਰਮੇਸ਼ ਨੂੰ ਪਤਾ ਨਹੀਂ ਕੀ ਹੋ ਗਿਆ ਹੈ। ਉਹ ਸਾਰੀ ਰਾਤ ਕੰਬਦਾ ਰਿਹਾ ਹੈ ਤੇ ਪਤਾ ਨਹੀਂ ਕੀ ਕੀ ਬੋਲਦਾ ਰਿਹਾ ਹੈ? ਮੈਨੂੰ ਅਸਲੀਅਤ ਦਾ ਪਤਾ ਸੀ ਇਸ ਲਈ ਮੈਂ ਚਾਹੁੰਦਾ ਸੀ ਕਿ ਉਹ ਤੁਰੰਤ ਡਾਕਟਰ ਤੋਂ ਦਵਾਈ ਲੈ ਲਵੇ। ਇਸ ਲਈ ਮੈਂ ਜਲਦੀ ਹੀ ਉਸ ਦੇ ਘਰ ਚਲਾ ਗਿਆ। ਉਥੇ ਜਾ ਕੇ ਦੇਖਿਆ ਕਿ ਇੱਕ ਪੰਡਤ ਜੀ ਰਮੇਸ਼ ਉਪਰ ਪਾਣੀ ਦੇ ਛਿੱਟੇ ਮਾਰ ਰਹੇ ਸਨ। ਰਮੇਸ਼ ਦੇ ਪਿਤਾ ਰਾਮ ਸਿੰਘ ਨੂੰ ਪੰਡਤ ਨੇ ਕਿਹਾ ਕਿ ਰਮੇਸ਼ ਨੇ ਠੀਕ ਤਰਾਂ ਪ੍ਰਸ਼ਾਦ ਨਹੀਂ ਚੜ੍ਹਾਇਆ ਹੋਣਾ ਇਸ ਲਈ ਉਸਨੂੰ ਪੀਰ ਤੰਗ ਕਰ ਰਿਹਾ ਹੈ। ਮੈਂ ਆਪਣੀ ਚਾਚੀ (ਰਮੇਸ਼ ਦੀ ਮਾਂ) ਨੂੰ ਕਿਹਾ ਕਿ ਪੰਡਤ ਤੁਹਾਨੂੰ ਮੂਰਖ ਬਣਾ ਰਿਹਾ ਹੈ ਇਸ ਲਈ ਮਰੀਜ਼ ਨੂੰ ਜਲਦੀ ਕਿਸੇ ਡਾਕਟਰ ਨੂੰ ਦਿਖਾਓ। ਮੇਰੀ ਗੱਲ ਸੁਣਕੇ ਪੰਡਤ ਮੇਰੇ ਵੱਲ ਅੱਖਾਂ ਕੱਢਣ ਲੱਗਾ ਤੇ ਰਮੇਸ਼ ਦੇ ਪਿਤਾ ਨੇ ਮੈਨੂੰ ਝਿੜਕਿਆ ਕਿ ਤੇਰੀ ਸਿਖਿੱਆ ਦੀ ਸਾਨੂੰ ਲੋੜ ਨਹੀਂ ਚੁੱਪ ਚਾਪ ਆਪਣੇ ਘਰ ਚਲਾ ਜਾਹ। ਇਹ ਅਪਮਾਨਜਨਕ ਸ਼ਬਦ ਸੁਣਕੇ ਮੈਂ ਵਾਪਸ ਆ ਗਿਆ। ਮੈਨੂੰ ਪਖੰਡੀ ਪੰਡਤ ਤੇ ਗੁੱਸਾ ਆ ਰਿਹਾ ਸੀ, ਤੇ ਨਾਲ ਹੀ ਰਮੇਸ਼ ਦੇ ਘਰਦਿਆਂ ਦੀ ਅਗਿਆਨਤਾ ਉਪਰ ਤਰਸ ਵੀ ਆ ਰਿਹਾ ਸੀ।

ਮੈਨੂੰ ਕਿਸੇ ਕੰਮ ਬਾਹਰ ਜਾਣਾ ਪੈ ਗਿਆ। ਜਦ ਤਿੰਨ ਦਿਨ ਬਾਅਦ ਮੈਂ ਵਾਪਸ ਆਇਆ ਤਾਂ ਮੈਂ ਆਪਣੀ ਮਾਂ ਨੂੰ ਰਮੇਸ਼ ਦੀ ਹਾਲਤ ਬਾਰੇ ਪੁੱਛਿਆ ਤਾਂ ਉਸ ਨੇ ਦਸਿਆ ਕਿ ਉਸਦੀ ਹਾਲਤ ਬਹੁਤ ਖਰਾਬ ਹੈ। ਪੰਡਤ ਜੀ ਹਰ ਰੋਜ਼ ਤਿੰਨ ਚਾਰ ਵਾਰ ਆਉਂਦੇ ਹਨ। ਰਮੇਸ਼ ਦੇ ਗਲ ਵਿੱਚ ਕਈ ਤਵੀਤ ਪਾ ਦਿੱਤੇ ਗਏ ਹਨ। ਪਰ ਸਿਹਤ ਵਿਚ ਕੋਈ ਸੁਧਾਰ ਨਹੀਂ

(ਬਾਕੀ ਸਫਾ 24 ਤੇ)



## ਯੱਗ ਅਤੇ ਅੰਧ ਵਿਸਵਾਸ਼

-ਰਾਮ ਸਿੰਘ, ਚੁੱਘੇ ਕਲਾਂ (ਬਠਿੰਡਾ)

ਪਾਠਕ ਵਿਚਾਰ ਮੰਚ ਅਧੀਨ 'ਜੱਗ ਅਤੇ ਅੰਧ ਵਿਸ਼ਵਾਸ਼' ਵਿਸ਼ੇ ਤੇ ਕਰਵਾਈ ਗਈ ਬਹਿਸ ਅਧੀਨ ਭਾਵੇਂ ਪਾਠਕਾਂ ਵਲੋਂ ਹੋਰ ਵੀ ਇੱਕਾ ਦੁੱਕਾ ਲਿਖਤਾਂ ਆਈਆਂ ਹਨ ਪਰੰਤੂ ਉਹਨਾਂ ਦਾ ਵਿਸ਼ੇ ਅਤੇ ਬਣਤਰ ਪੂਰੀ ਤਰਾਂ ਵਿਸ਼ੇ ਨਾਲ ਮੇਲ ਨਹੀਂ ਖਾਂਦੀ। ਇਸ ਵਿਸ਼ੇ ਤੇ ਖੋਜ਼ ਪੂਰਨ ਰਚਨਾਵਾਂ ਦੀ ਬਹੁਤ ਘਾਟ ਰਹੀ ਹੈ। ਅਸੀਂ ਦੂਸਰਿਆਂ ਤੋਂ ਵਧੀਆ ਦੇ ਆਧਾਰ ਤੇ ਆਈ ਕੇਵਲ ਇਕ ਲਿਖਤ ਹੀ ਛਾਪ ਰਹੇ ਹਾਂ ਅਤੇ ਨਾਲ ਹੀ ਪਾਠਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਵੱਖ ਵੱਖ ਖਿੱਤਿਆਂ, ਲਿਖਤਾਂ, ਰੈਫਰੈਂਸਾਂ ਦੇ ਅਧਾਰ ਤੇ ਮਿਆਰੀ ਲਿਖਤਾਂ ਭੇਜਣ ਦਾ ਯਤਨ ਕਰਿਆ ਕਰਨ। ਉਹ ਕੋਸਿਸ਼ ਕਰਨ ਕਿ ਵਿਸ਼ੇ ਤੇ ਕੇਂਦਰਤ ਵਿਚਾਰ ਭੇਜਣ। ਉਹ ਵਿਸ਼ੇ ਦੀ ਸਮਰਥਾ ਅਤੇ ਸਕੋਪ ਤੱਕ ਸੀਮਤ ਰਹਿਣ। ਬੇਲੋੜਾ ਵਿਸਥਾਰ ਜਿਥੇ ਅਕੇਵਾਂ ਪੈਦਾ ਕਰਦਾ ਹੈ ਉਥੇ ਵਿਸ਼ੇ ਤੋਂ ਤਿਲਕਣਬਾਜੀ ਵੀ ਪੈਦਾ ਹੁੰਦੀ ਹੈ।

-ਸੰਪਾਦਕ

ਹਰ ਆਮ ਜਨ ਸਾਧਾਰਨ ਯੱਗ ਸ਼ਬਦ ਦੇ ਲਫ਼ਜੀ ਅਰਥ ਤੋਂ ਭਲੀ ਭਾਂਤ ਜਾਣੂ ਹੈ। ਸਮੂਹਕ ਤੌਰ ਤੇ ਸ਼ਰਧਾ ਭਾਵ ਨਾਲ ਅਨਾਜ, ਪਦਾਰਥ ਤੇ ਰੁਪੈ ਆਦਿ ਲੋਕਾਂ ਤੋਂ ਇਕੱਠਾ ਕਰਕੇ ਲੋਕਾਂ ਲਈ ਜੋ ਖਾਣ ਪੀਣ ਦੀ ਚੀਜ ਬਣਾਕੇ ਲੋਕਾਂ ਵਿਚ ਵੰਡੀ ਜਾਂਦੀ ਹੈ ਉਸ ਨੂੰ ਯੱਗ ਕਿਹਾ ਜਾਂਦਾ ਹੈ। ਜਿਵੇਂ ਚੌਲ, ਖੀਰ, ਕੜਾਹ, ਲੱਡੂ ਮਿਠਾਈਆਂ ਆਦਿ।

**ਭਾਵਨਾ :-** ਯੱਗ ਕਰਨ ਪਿੱਛੇ ਇਹ ਭਾਵਨਾ ਕੰਮ ਕਰਦੀ ਹੈ ਕਿ ਇਸ ਤਰਾਂ ਕਰਨ ਨਾਲ ਸਾਰੇ ਲੋਕਾਂ ਨੂੰ ਖਾਣ ਲਈ ਮਿਲ ਜਾਂਦਾ ਹੈ ਲੋਕ ਅਸੀਸਾਂ ਦਿੰਦੇ ਹਨ। ਭੁੱਖੇ ਢਿੱਡ ਭਰ ਜਾਂਦੇ ਹਨ ਗਰੀਬ ਲੋਕਾਂ ਦਾ ਪੁੰਨ ਆਉਂਦਾ ਹੈ ਤੇ ਯੱਗ ਕਰਨ ਵਾਲੇ ਦਾਨੀਆਂ ਨੂੰ ਪੁੰਨ ਧਰਮ ਕਰਨ ਬਦਲੇ ਦਰਗਾਹ ਵਿਚ ਨਿਵਾਜਿਆ ਜਾਂਦਾ ਹੈ ਉਥੇ ਸਵਰਗ, ਬਹਿਸ਼ਤ ਆਦਿ ਮਿਲਦੇ ਹਨ। ਸੁੱਖਣਾ ਸੁੱਖਣ ਦੀ ਭਾਵਨਾ ਤਹਿਤ ਕਈ ਵਾਰ ਮੀਂਹ ਪਵਾਉਣ ਲਈ ਵੀ ਯੱਗ ਕੀਤਾ ਜਾਂਦਾ ਹੈ ਤਾਂ ਜੋ ਇੰਦਰ ਦੇਵਤਾ (ਮੀਂਹ ਦਾ ਦੇਵਤਾ) ਖੁਸ਼ ਹੋ ਕੇ ਕਾਫੀ ਮੀਂਹ ਪਾਵੇਗਾ ਜਿਸ ਨਾਲ ਤੜਪਦੀ ਗਰਮੀ ਹਟ ਜਾਵੇਗੀ ਤੇ ਖੇਤਾਂ ਵਿਚ ਪੈਦਾਵਾਰ ਵਧੇਗੀ। ਭਾਵੇਂ ਪਹਿਲਾਂ ਪਹਿਲਾਂ ਲੋਕ ਯਗ ਸਿਰਫ ਸਵਰਗ ਪ੍ਰਾਪਤੀ ਜਾਂ ਮੋਕਸ਼ ਮੁਕਤੀ ਪ੍ਰਾਪਤੀ ਲਈ ਹੀ ਕਰਦੇ ਸਨ ਪਰ ਹੁਣ ਅੱਜਕੱਲ ਇਹ ਫਲ ਘਟਦਾ ਘਟਦਾ ਸ਼ਾਇਦ ਮੀਂਹ ਤੱਕ ਹੀ ਸੀਮਤ ਹੋ ਗਿਆ ਹੈ।

**ਯੱਗ ਦਾ ਇਤਿਹਾਸ :** ਯੱਗ ਦੀ ਕਾਢ ਅਜੋਕੀ ਨਹੀਂ ਇਹ ਕਾਫੀ ਪੁਰਾਤਨ ਹੈ, ਜਦੋਂ ਮਨੁੱਖ ਜਾਂਗਲੀ ਸੀ ਉਹ ਮਾਸਾਹਾਰੀ ਸੀ ਕਿਉਂਕਿ ਅਨਾਜ ਦੀ ਖੋਜ ਹਾਲੇ ਨਹੀਂ ਸੀ ਹੋਈ, ਮਨੁੱਖ ਜੰਗਲੀ ਪਸ਼ੂਆਂ ਨੂੰ ਸ਼ਿਕਾਰ ਕਰਕੇ ਮਾਰਦਾ ਸੀ ਅਤੇ ਅੱਗ ਤੇ ਭੁੰਨਕੇ ਖਾਂਦਾ ਸੀ। ਕਿਉਂਕਿ ਮਨੁੱਖ ਘੁਮਾਂਤਰੂ ਟੋਲਿਆਂ ਦੀ ਸ਼ਕਲ ਵਿਚ ਦੋ-ਚਾਰ-ਛੇ ਦੇ ਗਰੁੱਪਾਂ ਵਿਚ ਰਹਿੰਦੇ ਸੀ ਉਸ ਕੋਲ ਪਸ਼ੂਆਂ ਦੇ ਸ਼ਿਕਾਰ ਕਰਨ ਲਈ ਚੰਗੇ ਹਥਿਆਰ ਨਹੀਂ ਸਨ। ਇਕੱਲਾ ਆਦਮੀ ਪਸ਼ੂ ਨੂੰ ਮਾਰ ਨਹੀਂ ਸੀ ਸਕਦਾ ਇਸ ਲਈ ਗਰੁੱਪ ਇਕੱਠੇ ਹੋ ਕੇ ਸ਼ਿਕਾਰ ਕਰਦੇ ਤੇ ਮਾਰੇ ਹੋਏ ਸ਼ਿਕਾਰ ਪਸ਼ੂਆਂ ਨੂੰ ਜੰਗਲ ਵਿਚ ਅੱਗ ਤੇ ਭੁੰਨਕੇ ਇਕੱਠੇ ਬੈਠ ਕੇ ਹੀ ਖਾਧਾ ਜਾਂਦਾ ਸੀ ਤੇ ਇਕੱਠੇ ਕਈ ਸ਼ਿਕਾਰ ਭੁੰਨੇ ਜਾਂਦੇ ਸਨ। ਉਹਨਾਂ ਦੇ ਇਸ ਤਰਾਂ ਸਮੂਹਕ ਰੂਪ ਵਿਚ ਇਕੱਠੇ ਬੈਠਕੇ ਖਾਣ ਨੂੰ ਹੀ ਯੱਗ ਖਾਣਾ ਕਿਹਾ ਜਾਂਦਾ ਸੀ ਜੋ ਬਾਅਦ ਵਿਚ ਵਿਗੜਕੇ ਹੌਲੀ ਹੌਲੀ ਬਲੀ ਦੇਣ ਦੀ ਰਸਮ ਵਜੋਂ ਪ੍ਰਚਲਤ ਹੋਇਆ ਕਿ ਕਿਸੇ ਦੇਵਤੇ (ਕਿਉਂਕਿ ਮਨੁੱਖ ਨੇ ਕੁਦਰਤੀ ਆਫਤਾਂ ਤੋਂ ਡਰਦਿਆਂ ਸਾਰੀਆਂ ਮੁਸੀਬਤਾਂ ਤੋਂ ਬਚਣ ਲਈ ਵਖ2 ਮਹਿਕਮਿਆਂ ਦੇ ਦੇਵਤੇ ਮੰਨ ਲਏ ਸਨ ਜਿਵੇਂ ਅਗਨ ਦੇਵਤਾ ਵਰੁਣ ਦੇਵਤਾ, ਆਦਿ) ਦੀ ਸੁੱਖਣਾ ਵਜੋਂ ਇਕ ਪਸ਼ੂ ਮਾਰਕੇ ਭੁੰਨਣਾ ਤੇ ਇਕੱਠੇ ਬੈਠ ਕੇ ਖਾ ਲੈਣਾ। ਉਸ ਸਮੇਂ 'ਚ ਯੱਗ ਦਾ ਮਕਸਦ ਸਵਰਗ ਪ੍ਰਾਪਤੀ ਜਾਂ ਮੀਂਹ ਪਵਾਉਣਾ ਨਹੀਂ ਸੀ ਹੁੰਦਾ ਸਿਰਫ ਇਕੱਠੇ ਬੈਠਕੇ ਖਾਣ ਵਾਲੀ ਰਸਮ ਦਾ ਨਾਂ ਹੀ ਯੱਗ' ਸੀ। ਇਹ ਗੱਲ ਤਾਂ ਵਿਸ਼ਵਾਸ (ਭਰੋਸੇ) ਨਾਲ ਕਹੀ ਜਾ ਸਕਦੀ ਹੈ ਕਿ ਪਹਿਲਾਂ ਪਹਿਲਾਂ ਪਸ਼ੂਆਂ ਨੂੰ ਮਾਰਕੇ ਹੀ ਯੱਗ ਕੀਤੇ ਜਾਂਦੇ ਸੀ ਇਥੋਂ ਤੱਕ ਕਿ ਖੁਦ ਅਖੌਤੀ ਦੇਵਤਿਆਂ ਵਲੋਂ ਰਚਾਏ ਪਸ਼ੂ-ਯੱਗ ਦਾ ਵੀ ਧਾਰਮਿਕ ਗਰੰਥਾਂ ਵਿਚੋਂ ਵਰਨਣ ਮਿਲਦਾ ਹੈ। ('ਗੈਂਡਾ ਮਾਰ ਹੋਮ ਯੱਗ ਕੀਏ ਦੇਵਤਿਆਂ ਕੀ ਬਾਣੇ") ਅਰਥਾਤ ਗੈਂਡਾ (ਇਕ ਪਸ਼ੂ) ਮਾਰ ਕੇ ਯੱਗ ਹੋਮ ਕਰਨੇ ਦੇਵਤਿਆਂ ਦੀ ਬਾਣ (ਆਦਤ ਰਹੀ ਹੈ।

ਸੋ ਇਸ ਤਰਾਂ ਯੱਗ ਦੇ ਅਰਥ ਬਦਲਦੇ ਰਹੇ ਤੇ ਪਾਂਡੇ, ਪੰਡਤ ਪਤਵੰਤੇ ਆਗੂਆਂ ਨੇ ਇਸ ਯੱਗ ਨੂੰ ਅੱਜ ਵਰਗਾ ਯੱਗ ਬਣਾ ਦਿੱਤਾ।

**ਅੰਧ ਵਿਸਵਾਸ਼ :-** ਯੱਗ ਦੇ ਇਤਿਹਾਸ ਨੂੰ ਦੇਖਦਿਆਂ ਯੱਗ ਮੀਂਹ ਪਵਾਉਣ ਲਈ ਕਰਨਾ ਤਾਂ ਅੰਧ ਵਿਸਵਾਸ਼ ਹੀ ਹੈ ਕਿਉਂਕਿ ਸਾਇੰਸ ਦੇ ਯੁੱਗ ਵਿਚ ਅਸੀਂ ਸਮਝਦੇ ਹਾਂ ਕਿ ਕੋਈ ਮੀਂਹ ਪਾਉਣ ਵਾਲਾ ਇੰਦਰ ਦੇਵਤਾ ਹੀ ਨਹੀਂ। ਮੀਂਹ ਵਾਸ਼ਪੀਕਰਨ ਦੀ ਕ੍ਰਿਆ ਰਾਹੀਂ ਪੈਂਦਾ ਹੈ।

ਜੇਕਰ ਅਸੀਂ ਮੰਨ ਲਈਏ ਕਿ ਮੀਂਹ ਪਵਾਉਣ ਲਈ ਖੇਤੀ ਉਤਪਾਦਕ ਯੱਗ ਕਰ ਦਿੰਦੇ ਹਨ ਰਿਸ਼ਵਤ ਵਜੋਂ ਦੇਵਤੇ ਨੂੰ ਯੱਗ ਕਰਕੇ ਖੁਸ਼ ਕਰ ਲੈਂਦੇ ਹਨ ਤਾਂ ਇਕ ਧਿਰ ਦਾ ਮੀਹ ਪੈਣ ਨਾਲ ਫਾਇਦਾ ਹੋ ਜਾਂਦਾ ਹੈ ਜਦੋਂ ਕਿ ਕੁਝ ਲੋਕਾਂ ਦਾ ਨੁਕਸਾਨ ਹੋ ਸਕਦਾ ਹੈ ਜਿਵੇਂ ਇੱਟਾਂ ਦੇ ਭੱਠੇ ਤੇ ਘੜੇ ਪਕਾਉਣ ਵਾਲੇ ਆਵੇ ਦੇ ਮਾਲਕ ਹੁਣ ਕੀ ਕਰਨ। ਕੀ ਉਹ ਮੀਂਹ ਹਟਾਉਣ ਲਈ ਵੀ ਯੱਗ ਕਰਨ ? ਫਿਰ ਤਾਂ ਦੇਵਤੇ ਹੋਰੀਂ ਅੱਜ ਕੱਲ ਦੇ ਕਿਸੇ ਥਾਣੇਦਾਰ ਨਾਲੋਂ ਘੱਟ ਨਹੀਂ ਜੋ ਰਿਸ਼ਵਤ ਲੈਕੇ ਕਦੇ ਮੀਂਹ ਪਵਾਉਣ ਵਾਲਿਆਂ ਦਾ ਪੱਖ ਪੂਰੇਗਾ ਕਦੇ ਹਟਾਉਣ ਵਾਲਿਆਂ ਦਾ।

ਦਰਅਸਲ ਮੀਂਹ ਜਾਂ ਸੋਕਾ ਪੈਣ ਜਾਂ ਕਿਸੇ ਹੋਰ ਕੁਦਰਤੀ ਆਫਤ ਨੂੰ ਰੋਕਣ ਦਾ ਯੱਗ ਕੋਈ ਵਿਗਿਆਨਕ ਢੰਗ ਨਹੀਂ ਸਗੋਂ ਇਹ ਤਾਂ ਸਿਰਫ ਪੁਰਾਣੇ ਅਧਿਆਤਮੀ ਵੇਦਾਂ, ਗਰੰਥਾਂ ਰਾਹੀਂ ਦਿੱਤਾ ਸਾਨੂੰ ਅੰਧ-ਵਿਸਵਾਸ਼ੀ ਫਲਸਫਾ ਹੀ ਹੈ। ਯੱਗ ਕਰਨ ਦੀ ਕਾਰਜ ਵਿਧੀ ਨੂੰ ਜ਼ੇਕਰ ਅਸੀਂ ਵਿਗਿਆਨਕ ਨਜਰੀਏ ਤੋਂ ਦੇਖੀਏ ਤਾਂ ਯੱਗ ਕਰਨ ਦਾ ਹੋਰ ਗੱਲ ਤੋਂ ਛੁੱਟ ਘੱਟੋ ਘੱਟ ਮੀਂਹ ਪੈਣ ਨਾਲ ਕੋਈ ਤੁਅੱਲਕ ਨਹੀਂ। ਮੀਂਹ ਵਾਸ਼ਪੀਕਰਨ ਦੀ ਕ੍ਰਿਆ ਰਾਹੀਂ ਪੈਂਦਾ ਹੈ।

ਇਹ ਠੀਕ ਹੈ ਕਿ ਯੱਗ ਕਰਨ ਨਾਲ ਇਕ ਦੋ ਦਿਨ ਤਾਂ ਗਰੀਬ ਲੋਕਾਂ ਦਾ ਜਾਂ ਆਮ ਲੋਕਾਂ ਦਾ ਢਿੱਡ ਭਰ ਜਾਵੇਗਾ ਪਰ ਉਨਾਂ ਨੂੰ ਸਾਲ ਦੇ ਬਾਕੀ 360 ਦਿਨ ਕੌਣ ਖੁਆਵੇਗਾ। ਲੋੜ ਤਾਂ ਇਸ ਗੱਲ ਦੀ ਹੈ ਕਿ ਉਹਨਾਂ ਗਰੀਬ ਲੋਕਾਂ ਨੂੰ ਜੀਵਨ ਜਾਂਚ ਸਖਾਈ ਜਾਵੇ। ਮਿਹਨਤ ਕਰਨ ਦਾ ਸਬਕ ਤੇ ਸਾਧਨ ਦਿੱਤੇ ਜਾਣ ਤਾਂ ਜੋ ਉਹ ਯੱਗ ਵਾਲੇ ਇਕ ਦੋ ਦਿਨਾਂ 'ਚ ਮਿਲਣ ਵਾਲੇ ਭੋਜਨ ਦੀ ਲਾਲਸਾ ਛੱਡਕੇ ਸਾਰਾ ਜੀਵਨ ਰੱਜਕੇ ਖਾ ਸਕਨ ਅਤੇ ਭੀਖ ਮੰਗਣ ਤੋਂ ਸ਼ਰਮ ਮਹਿਸੂਸ ਕਰਨ।

●

(ਸਫਾ 22 ਦੀ ਬਾਕੀ)

ਹੋ ਰਿਹਾ। ਸਗੋਂ ਦਿਨੋਂ ਦਿਨ ਹਾਲਤ ਹੋਰ ਵਿਗੜਦੀ ਜਾ ਰਹੀ ਹੈ।

ਮੈਂ ਚਾਹੁੰਦਾ ਸੀ ਕਿ ਰਮੇਸ਼ ਨੂੰ ਕਿਸੇ ਡਾਕਟਰ ਕੋਲ ਲੈ ਜਾਵਾਂ ਪਰ ਮੇਰੇ ਪਿਤਾ ਜੀ ਨੇ ਕਿਸੇ ਉਲਾਂਭੇ ਦੇ ਡਰੋਂ ਮੈਨੂੰ ਰੋਕ ਦਿੱਤਾ। ਮੈਂ ਆਪਣੇ ਇੱਕ ਹੋਰ ਸਾਥੀ ਪਰਵੀਨ ਨੂੰ ਬੁਲਾਕੇ ਰਮੇਸ਼ ਦਾ ਪਤਾ ਲੈਣ ਭੇਜਿਆ। ਉਸ ਨੇ ਆ ਕੇ ਦਸਿੱਆ ਕਿ ਉਸ ਨੂੰ ਰੁਕ ਰੁਕ ਕੇ ਸਾਹ ਆ ਰਿਹਾ ਹੈ ਤੇ ਕੁੱਝ ਬੋਲ ਵੀ ਨਹੀਂ ਸਕਦਾ। ਇਹ ਹਾਲ ਸੁਣਕੇ ਮੈਂ ਆਪਣੇ ਆਪ ਨੂੰ ਰੋਕ ਨਾ ਸਕਿਆ ਤੇ ਰਮੇਸ਼ ਦੇ ਘਰ ਪਹੁੰਚ ਗਿਆ। ਮੇਰੇ ਪਹੁੰਚਦੇ ਹੀ ਉਸਨੇ ਇੱਕ ਦੋ ਖਿੱਚਵੇਂ ਸਾਹ ਲਏ ਤੇ ਫਿਰ ਉਸਦੀ ਗਰਦਨ ਇਕ ਪਾਸੇ ਲੁਢਕ ਗਈ।

ਮੈਨੂੰ ਰਮੇਸ਼ ਦੇ ਮਾਪਿਆਂ ਨੂੰ ਸਿਖਿੱਆ ਦੇਣ ਦਾ ਸਹੀ ਮੌਕਾ ਮਿਲਿਆ ਤੇ ਮੈਂ ਭੱਜ ਕੇ ਉਸ ਪੰਡਤ ਨੂੰ ਬੁਲਾ ਲਿਆਇਆ। ਪੰਡਤ ਨੂੰ ਦੇਖਦੇ ਸਾਰ ਹੀ ਰਮੇਸ਼ ਦੇ ਮਾਤਾ ਪਿਤਾ ਚੀਖ ਉਠੇ ਕਿ ਸਾਨੂੰ ਇਹ ਦੁਸ਼ਟ ਦੇ ਦਰਸ਼ਨ ਨਾ ਕਰਾਓ ਇਹ ਸਾਡੇ ਇਕਲੌਤੇ ਲਾਲ ਨੂੰ ਖਾ ਗਿਆ ਹੈ ਤੇ ਨਾਲ ਇਕ ਹਜ਼ਾਰ ਰੁਪਿਆ ਵੀ ਡਕਾਰ ਗਿਆ। ਜੇ ਸਾਨੂੰ ਇਹ ਪਹਿਲਾਂ ਦੱਸ ਦਿੰਦਾ ਤਾਂ ਅਸੀਂ ਮੁੰਡੇ ਨੂੰ ਕਿਸੇ ਚੰਗੇ ਡਾਕਟਰ ਨੂੰ ਦਿਖਾਉਂਦੇ। ਮੈਂ ਆਪਣੇ ਹੰਝੂ ਰੋਕਦਿਆਂ ਕਿਹਾ ਕਿ ਜੇ ਤੁਸੀਂ ਮੇਰੀ ਗੱਲ ਮੰਨ ਲੈਂਦੇ ਤਾਂ ਇਹ ਦੁਖਦਾਈ ਘਟਨਾ ਨਹੀਂ ਸੀ ਵਾਪਰਨੀ। ਹੁਣ ਰਮੇਸ਼ ਦੇ ਪਿਤਾ ਦੀਆਂ ਅੱਖਾਂ ਵਿੱਚ ਵੀ ਪਛਤਾਵੇ ਦੇ ਹੰਝੂ ਵਹਿ ਰਹੇ ਸਨ।

ਸਤੀਸ਼ ਕੁਮਾਰ ਕੈਥਲ (ਦਸਵੀਂ)

○



ਮਿੰਨੀ ਕਹਾਣੀਆਂ :

## ਫੈਸਲਾ

-ਸੁਖਮਿੰਦਰ ਖੁਰੰਜ

"ਤਲਵਾਰ ਸਾਹਿਬਾਂ ! ਹੁਣ ਆਪਣੀ ਨਿਭਣੀ ਮੁਸ਼ਕਲ ਐ"

"ਕਿਉਂ ?"

"ਮੇਰਾ ਧਰਮ ਮਹਾਨ ਏ-ਮੈਂ ਵੱਧ ਗਿਣਤੀ ਦਾ ਮਾਲਕ ਆਂ"

'ਗਿਣਤੀ ਦਾ ਕੀ ਮਤਲਬ ? ਮੈਂ ਬਹਾਦਰ ਹਾਂ ਤੇ ਹੁਣ ਤੱਕ ਲੜਦੀ ਆਈ ਹਾਂ।"

"ਪਰ ਇਸ ਸਮੇਂ ਮੇਰਾ ਸਾਰੇ ਦੇਸ਼ 'ਤੇ ਰੋਅਬ ਹੈ ਤੂੰ ਮੇਰੀ ਸ਼ਾਨ ਖਿਲਾਫ ਕੁੱਝ ਨਹੀਂ ਕਹਿ ਸਕਦੀ।"

"ਮੈਂ ਤੇਰੇ ਤੋਂ ਡਰਦੀ ਨਹੀਂ ਆ ਜਾ ਦੋ ਹੱਥ ਕਰਲੈ ਮੈਂ ਤੇਰੇ ਤੋਂ ਮਹਾਨ ਹਾਂ ਰਾਜ ਮੇਰਾ ਹੀ ਰਹੇਗਾ।" ਤਲਵਾਰ ਲਿਸ਼ਕ ਕੇ ਅੱਗੇ ਵਧੀ।

'ਮੈਂ ਮਹਾਨ ਹਾਂ ਆ ਜਾ ਫਿਰ ... ।" ਤ੍ਰਿਸ਼ੂਲ ਨੇ ਪੁਜੀਸ਼ਨ ਸੰਭਾਲੀ।

ਇਸ ਤੋਂ ਪਹਿਲਾਂ ਕਿ ਦੋਵੇਂ ਦੋ ਦੋ ਹੱਥ ਕਰਦੇ ਇਕ ਟੀਂਅ ਕਰਦੀ ਗੋਲੀ, ਉਹਨਾਂ ਦੇ ਵਿਚਕਾਰ ਦੀ ਲੰਘੀ ਤੇ ਕਹਿ ਗਈ।

"ਮੇਰਾ ਕੋਈ ਧਰਮ ਨਹੀਂ-ਮੈਨੂੰ ਹਰ ਧਰਮ ਅਪਣਾਉਂਦਾ ਹੈ। ਸਾਰੇ ਧਰਮ ਅੱਜ ਮੇਰੇ ਪੈਰੋਕਾਰ ਹਨ ਮੇਰਾ ਕੋਈ ਸਾਨੀ ਨਹੀਂ ਮਹਾਨ ਮੈਂ ਹਾਂ।"

○

## ਮਾਨਸਿਕ ਰੋਗਾਂ ਦਾ ਮਾਹਿਰ

ਡਾ: ਰਮਣੀਕ ਸਿੰਘ ਪਟਿਆਲਾ

ਮੈਂ ਕਈ ਦਿਨਾਂ ਤੋਂ ਕੁੱਝ ਘਰੇਗੀ ਮਨੋਵਿਗਿਆਨਕ ਸਮੱਸਿਆਵਾਂ ਦੇ ਹੱਲ ਲਈ ਕਿਸੇ ਮਨੋਰੋਗ ਚਿਕਿੱਤਸਕ ਦੀ ਭਾਲ ਵਿਚ ਸਾਂ। ਅਖਬਾਰ ਵਿਚ ਮੈਂ ਡਾ: ਸੰਧੂ ਦਾ ਮਨੋਰੋਗਾਂ ਦੇ ਹਸਪਤਾਲ ਬਾਰੇ ਇਸ਼ਤਿਹਾਰ ਪੜ੍ਹਿਆ।

ਹੁਣ ਮੈਂ ਡਾਕਟਰ ਸੰਧੂ ਦੇ ਨਵੇਂ-ਨਵੇ, ਬਣੇ ਰਿਹਾਇਸ਼ ਕਮ-ਕਲਿਨਕ ਦੇ ਅੱਗੇ ਖੜਾ ਸੀ। ਹਾਲਾਂ ਮੈਂ ਘੰਟੀ ਵਜਾਉਣ ਲਈ ਹੱਥ ਹੀ ਵਧਾਇਆ ਸੀ ਕਿ ਮੈਨੂੰ ਬੜੀ ਸੋਹਣੀ ਬਣੀ ਹੋਈ ਕੋਠੀ ਉੱਤੇ ਲਾਲ ਜੀਭ ਤੇ ਚਿੱਟੀਆਂ ਅੱਖਾਂ ਵਾਲੀ ਕਾਲੀ ਤੋੜੀ ਦਿਖਾਈ ਦਿਤੀ। ਮੇਰਾ ਹੱਥ ਘੰਟੀ ਦੇ ਸਵਿੱਚ ਤੋਂ ਹੇਠਾਂ ਆ ਗਿਆ ਤੇ ਮੇਰਾ ਹੱਥ ਮੇਰੇ ਮੱਥੇ ਤੇ ਵੱਜਿਆ।



## ਟੋਪੀਆਂ ਵਾਲਾ ਅਤੇ ਬਾਂਦਰ

ਟੋਪੀਆਂ ਵਾਲਾ ਅਤੇ ਬਾਂਦਰਾਂ ਵਾਲੀ ਕਹਾਣੀ ਅਸੀਂ ਅਜੇ ਤੱਕ ਅਧੂਰੀ ਹੀ ਰੱਖੀ ਹੈ। ਇਥੋਂ ਤੱਕ ਤਾਂ ਅਸੀਂ ਸਾਰਿਆਂ ਨੇ ਇਹ ਕਹਾਣੀ ਸੁਣੀ ਜਾਂ ਪੜ੍ਹੀ ਹੋਈ ਹੈ ਕਿ ਇੱਕ ਟੋਪੀਆਂ ਵੇਚਣ ਵਾਲਾ ਟੋਪੀਆਂ ਵੇਚਣ ਜਾ ਰਿਹਾ ਸੀ_ ਰਸਤੇ ਵਿਚ ਇੱਕ ਦਰਖਤ ਹੇਠ ਟੋਪੀਆਂ ਰੱਖ ਕੇ ਸੌਂ ਗਿਆ...ਦਰਖਤ ਉਤਲੇ ਬਾਂਦਰ ਉਸਦੀਆਂ ਟੋਪੀਆਂ ਸਿਰਾਂ ਤੇ ਲੈ ਕੇ ਦਰਖਤ ਉਪਰ ਜਾ ਚੜੇ ਟੋਪੀਆਂ ਮੁੜ ਪ੍ਰਾਪਤ ਕਰਨਾ ਮੁਸਕਲ ਕੰਮ ਅਕਲ ਲੜਾਈ.. ਸੋਚਿਆ ਬਾਂਦਰ ਨਕਲ ਕਰਦੇ ਹੁੰਦੇ ਹਨ ਆਪਣੇ ਸਿਰ ਉਪਰਲੀ ਟੋਪੀ ਲਾਹਕੇ ਜ਼ਮੀਨ ਉਪਰ ਸੁੱਟ ਦਿੱਤੀ ਬਾਂਦਰਾ ਨੇ ਵੀ ਆਪਣੀਆਂ ਟੋਪੀਆਂ ਲਾਹ ਕੇ ਸੁੱਟ ਦਿੱਤੀਆਂ ਅਤੇ ਟੋਪੀਆਂ ਵਾਲਾ ਇਕੱਠੀਆਂ ਕਰਕੇ ਤੁਰਦਾ ਬਣਿਆ। ਆਓ ਵੇਖੀਏ ਇਸ ਤੋਂ ਬਾਅਦ ਕੀ ਹੋਇਆ ?

ਬਹੁਤ ਸਮਾਂ ਬੀਤ ਜਾਣ ਬਾਅਦ ਉਸ ਟੋਪੀਆਂ ਵੇਚਣ ਵਾਲੇ ਦਾ ਪੁੱਤ ਪੋਤਾ ਟੋਪੀਆਂ ਵੇਚਦਾ ਵੇਚਦਾ ਦੁਪਹਿਰ ਵੇਲੇ ਉਸੇ ਦਰਖਤ ਹੇਠ ਟੋਪੀਆਂ ਰੱਖ ਕੇ ਸੌਂ ਗਿਆ। ਬਾਂਦਰ ਟੋਪੀਆਂ ਸਿਰਾਂ ਤੇ ਲੈ ਕੇ ਦਰਖਤ ਤੇ ਜਾ ਚੜੇ। ਪੋਤੇ ਨੂੰ ਆਪਣੇ ਦਾਦੇ ਦੀ ਤਰਕੀਬ ਤੇ ਬਹੁਤ ਮਾਣ ਸੀ। ਉਸਨੇ ਬਿਨਾਂ ਸੋਚੇ ਸਮਝੇ ਲਾਈ ਲੱਗਾਂ ਵਾਂਗ ਆਪਣੇ ਦਾਦੇ ਵਾਲੇ ਤਰੀਕੇ ਨੂੰ ਵਰਤਿਆ। ਆਪਣੇ ਸਿਰ ਤੋਂ ਟੋਪੀ ਲਾਹ ਕੇ ਧਰਤੀ ਉਤੇ ਸੁੱਟ ਦਿੱਤੀ, ਪਰ ਬਾਂਦਰ ਆਪਣੇ ਪਿਉ ਦਾਦੇ ਬਾਂਦਰਾਂ ਨਾਲੋਂ ਅੱਗੇ ਲੰਘ ਚੁੱਕੇ ਸਨ। ਉਹਨਾਂ ਵਿਚੋਂ ਇੱਕ ਬਾਂਦਰ ਹੇਠਾਂ ਉਤਰਿਆ ਤੇ ਉਸ ਟੋਪੀ ਨੂੰ ਵੀ ਚੁੱਕਕੇ ਦਰਖਤ ਤੇ ਚੜ੍ਹ ਗਿਆ। ਬਾਬੇ ਦਾਦੇ ਦੇ ਪਦ ਚਿੰਨ੍ਹਾਂ ਤੇ ਚੱਲਣ ਵਾਲਾ ਉਹ ਲਕੀਰ ਦਾ ਫਕੀਰ ਟੋਪੀਆਂ ਵਾਲਾ ਹੱਥ ਮਲਦਾ ਰਹਿ ਗਿਆ ਅਤੇ ਨਵੀਆਂ ਸੋਚਾਂ ਵਾਲੇ ਬਾਂਦਰ ਨੱਚ ਟੱਪ ਰਹੇ ਸਨ।



-ਫੀਂਡੂ ਨੱਤ
ਭੈਣੀ ਮਹਿਰਾਜ (ਸੰਗਰੂਰ)

## ਜੀਵਨ ਜ਼ਾਇਆ ਨਾ ਕਰ ਤੂੰ

ਤਰਕ ਨਾਲ ਸਿੱਖ ਜਿਉਣਾ, ਧੋਖਾ ਖਾਇਆ ਨਾ ਕਰ ਤੂੰ ।
ਭਰਮਾਂ ਦੇ ਵਿਚ ਬੰਦਿਆ, ਜੀਵਨ ਜਾਇਆ ਨਾ ਕਰ ਤੂੰ ।

ਭੂਤ-ਪਰੇਤਾਂ ਦੇ ਚੱਕਰ ਤੋਂ, ਅਜੇ ਤੂੰ ਅੱਕਿਆ ਨਾ,
ਜੰਤਰ-ਮੰਤਰ, ਟੂਣੇ-ਟਾਮਣ, ਕਰ ਕਰ ਥੱਕਿਆ ਨਾ,
ਅੰਧ-ਵਿਸਵਾਸ਼ੀ ਹੋ ਕੇ, ਹੋਸ਼ ਭੁਲਾਇਆ ਨਾ ਕਰ ਤੂੰ ।
ਭਰਮਾਂ ਦੇ ਵਿਚ ........

ਧੋਖੇਬਾਜ਼ਾਂ ਨੇ ਹੈ ਕੱਢੀ, ਕਾਢ ਨਸੀਬਾਂ ਦੀ,
ਸੁਰਗਾਂ ਦੇ ਲਾਰੇ ਨੇ ਲਾਹੀ, ਖੱਲ ਗਰੀਬਾਂ ਦੀ,
ਲੁੱਟਾਂ ਨੂੰ "ਕਰਮਾਂ ਦੀ ਖੇਡ" ਬਣਾਇਆ ਨਾ ਕਰ ਤੂੰ,
ਭਰਮਾਂ ਦੇ ਵਿਚ ......

ਜ਼ਿੰਦਗੀ ਦੇ ਸੰਘਰਸ਼ ਵਿਚੋਂ ਜੋ, ਭੱਜੇ ਹਾਰੇ ਨੇ,
ਰਿਸ਼ੀਆਂ-ਮੁਨੀਆਂ ਦੇ ਨਾਂ ਤੇ, ਕਾਹਤੋਂ ਸਤਿਕਾਰੇ ਨੇ,
ਸਬਰ-ਸ਼ੁਕਰ ਵਿਚ ਰਹਿਕੇ; ਜਬਰ ਹੰਢਾਇਆ ਨਾ ਕਰ ਤੂੰ ।
ਭਰਮਾਂ ਦੇ ਵਿਚ .... ...

ਰੱਬ ਹੈ ਤੇਰਾ ਝੂਠਾ-ਮੂਠਾ, ਨਾ ਇਨਸਾਫ ਕਰੇ,
ਕਿਰਤੀ ਦੇ ਘਰ ਫ਼ਾਕਾ "ਜ਼ਖਮੀ" ਵਿਹਲੜ ਬੁਰਕ ਭਰੇ,
ਜਾਣ ਬੁੱਝਕੇ ਸੱਚ ਤੇ ਪਰਦਾ, ਪਾਇਆ ਨਾ ਕਰ ਤੂੰ ।
ਭਰਮਾਂ ਦੇ ਵਿਚ .......

-ਕਰਮ ਸਿੰਘ 'ਜ਼ਖਮੀ'

★

---

## ਸੋਧ

**ਸੋਧ :-** ਮਈ-ਜੂਨ ਅੰਕ ਵਿੱਚ ਦਿੱਤੇ ਦਰਸ਼ਨ ਬਾਗੀ ਦੇ ਲੇਖ 'ਹਿੰਦੂ ਧਰਮ ਅਤੇ ਜਾਤਪਾਤ' ਵਿੱਚ ਇੱਕ ਥਾਂ 'ਸਫਾ ਨੰਬਰ 21 ਉਪਰ 'ਗੌਤਮ ਬੁਧ ਧਰਮ ਸੂਤਰ ਨੰਬਰ (2045) ਛਪਿਆ ਹੈ । ਇਸਨੂੰ 'ਗੌਤਮ ਧਰਮ ਸ਼ਤਰੂ 3/4 (2045) ਪੜ੍ਹਿਆ ਜਾਵੇ । ਭਾਰਤੀ ਧਰਮ ਸ਼ਾਸਤਰ ਦੀ ਪਰੰਪਰਾ ਵੈਦਿਕ ਕਾਲ ਤੋਂ ਹੀ ਚਲੀ ਆ ਰਹੀ ਹੈ । ਵੇਦਾਂ ਦੇ ਸਮੇਂ ਜੋ ਅਚਾਰ-ਵਿਹਾਰ, ਯੱਗ-ਵਿਧੀਆਂ, ਅਤੇ ਸਮਾਜਿਕ-ਵਿਵਸਥਾ ਸਬੰਧੀ ਜੋ ਵਿਧੀਆਂ ਅਲੱਗ ਅਲੱਗ ਕਬੀਲਿਆਂ ਵਿੱਚ ਪ੍ਰਚਲਤ ਸਨ ਉਹ ਕੁਝ ਪੀੜੀਆਂ ਬਾਦ ਜਦ ਲੋਕ ਭੁੱਲਨ ਲੱਗੇ ਤਾਂ ਪੁਰਾਣੀਆਂ ਵਿਧੀਆਂ ਨੂੰ ਲਗਾਤਾਰ ਬਣਾਈ ਰੱਖਣ ਲਈ ਕੁਝ ਸੰਖੇਪ ਵਿਵਰਨ ਵਾਲੀਆਂ ਕਿਤਾਬਾਂ ਲਿਖੀਆਂ ਗਈਆਂ ਜਿੰਨ੍ਹਾਂ ਨੂੰ ਧਰਮ-ਸੂਤਰ ਕਿਹਾ ਜਾਂਦਾ ਹੈ । ਉਹਨਾਂ ਵਿੱਚੋਂ ਇੱਕ ਸੂਤਰ ਦਾ ਨਾਮ ਗੌਤਮ ਹੈ ।



★

## ਸਹਾਇਤਾ 51 ਰੁਪੈ

ਸ੍ਰੀਮਾਨ ਅਤੇ ਸ੍ਰੀਮਤੀ ਅਵਤਾਰ ਸਿੰਘ ਐਨ.ਐਫ.ਐਲ. ਬਠਿੰਡਾ ਵਲੋਂ ਲੜਕੀ ਮਨਪ੍ਰੀਤ ਕੌਰ ਮਨੀ ਦੇ ਜਨਮ ਦਿਨ 14 ਅਕਤੂਬਰ ਉਤੇ । ਇਸ ਜੋੜੀ ਦਾ ਵਿਆਹ ਵੀ ਬਿਨਾਂ ਕਿਸੇ ਦਾਜ-ਦਹੇਜ ਅਤੇ ਧਾਰਮਿਕ ਬੰਧਨਾਂ ਤੋਂ ਹੋਇਆ ਸੀ ਅਤੇ ਖੁਸ਼ੀ ਨਾਲ ਜੀਵਨ ਬਤੀਤ ਕਰ ਰਹੇ ਹਨ ।

★

ਸਹਾਇਤਾ ਭੇਜੀ :

ਅਸ਼ੋਕ ਅਤੇ ਮੀਨਾਕਸ਼ੀ ਮੁਹਾਲੀ ਵਲੋਂ ਜੀਵਨ ਸਾਥੀ ਬਨਣ ਦੀ ਖੁਸ਼ੀ 'ਚ-100 ਰੁਪਏ ।

★

## ਸੰਪਾਦਕ ਦੀ ਡਾਕ

" .. ਰਸਾਲੇ ਦੇ ਟਾਇਟਲ ਨੂੰ ਪ੍ਰਭਾਵਸ਼ਾਲੀ ਬਣਾਇਆ ਜਾਵੇ ਤਾਂ ਚੰਗੀ ਗੱਲ ਹੈ । 'ਭੂਤ ਬੰਗਲੇ ਵਿੱਚ' 'ਇੱਕ ਰਾਤ' ਤੇ ਨਛੱਤਰ ਸਿੰਘ ਖਿਆਲਾ ਦਾ 'ਜੋਤਸ਼ੀਆਂ ਦੇ ਨਾਂ ਇੱਕ ਖੁੱਲਾ ਖਤ' ਚੰਗਾ ਲੱਗਿਆ ।"

-ਡਾ : ਜੱਸੀ ਫਤਿਹਗੜ

" . ....ਕਹਾਣੀਆਂ, ਕਵੀਤਾਵਾਂ ਜ਼ਿਆਦਾ ਤੋਂ ਜਿਆਦਾ ਦੇਣ ਦੀ ਕੋਸ਼ਿਸ ਕਰਿਆ ਕਰੋ ।"

-ਅਵਤਾਰ ਅਵੀ, ਮੋਗਾ ।

" ਰਸਾਲੇ ਦੀ ਕੋਈ ਵੀ ਕਵਿਤਾ, ਲੇਖ ਜਾਂ ਕਹਾਣੀ ਅਜੋਕੇ ਮਨੁੱਖ ਦੀ ਕਿਸੇ ਵੀ ਸਮੇਂ ਰਾਹ ਦਰਸਾਵਾ ਬਣ ਸਕਦੀ ਹੈ ... ।"

" ਖਾਣ ਦੀਆਂ ਅਦਭੁਤ ਆਦਤਾਂ' ਵਿੱਚ ਦਿੱਤੀ ਗਈ ਜਾਣਕਾਰੀ ਗਿਆਨ ਭਰਭੂਰ ਸੀ ਪਰੰਤੂ ਅਧੂਰੀ । ਲੇਖਕ ਨੇ ਕੀੜੇ ਮਕੌੜਿਆਂ ਦੁਆਰਾ ਆਪਣਾ 'ਮਲ' ਖਾ ਕੇ ਜਿਉਂਦੇ ਰਹਿਣ ਲਈ ਚਾਨਣਾ ਪਾਇਆ ਹੈ । ਉਥੇ ਜੇਕਰ ਮਨੁੱਖ ਦੁਆਰਾ ਆਪਣਾ ਜੋ ਕਿਸੇ ਹੋਰ ਜਾਨਵਰ ਦਾ ਪਿਸ਼ਾਬ ਪੀਣ ਸਬੰਧੀ ਵੀ ਦਸਿੱਆ ਜਾਂਦਾ ਤਾਂ ਪਾਠਕਾਂ ਦੀ ਜ਼ਾਣਕਾਰੀ ਵਿੱਚ ਹੋਰ ਵਾਧਾ ਹੋਣਾ ਸੀ .... ।"

ਕਾ: ਸੁਖਦੇਵ, ਰੋੜੇ ਲੰਡੇ

" ... ਇਸ ਲੇਖ ਵਿੱਚ ਖੁਰਾਕ ਵਜੋਂ ਸਿਰਫ ਖਾਣ ਦੀਆਂ ਆਦਤਾਂ ਬਾਰੇ ਹੀ ਚਰਚਾ ਕੀਤੀ ਗਈ ਹੈ । ਮਨੁੱਖ ਦੁਆਰਾ ਪਿਸ਼ਾਬ ਪੀਣਾ, ਉਸਦੀ ਖੁਰਾਕ ਦਾ ਹਿੱਸਾ ਨਹੀਂ ਬਣਦਾ । ਇਹ ਕੁਝ ਵਿਅਕਤੀਆਂ ਵਲੋਂ ਵਰਤੀ ਇਲਾਜ ਵਿਧੀ ਹੈ । ਜਾਂ ਹੋ ਸਕਦੀ ਹੈ-

ਨਰੇਸ਼ ਕੁਮਾਰ, ਰੁਪਾਣਾ ਫਰੀਦਕੋਟ

' .. .....ਸੁਸਾਇਟੀ ਧਰਮਾਂ ਦੇ ਗਧੀਗੋੜ ਵਿੱਚ ਨਾ ਹੀ ਪਵੇ ਤਾਂ ਚੰਗਾ ਹੈ । ਲੋਕਾਂ ਦੀ ਸੋਚ ਵਿੱਚ ਪਏ ਘਾਸੇ ਨੂੰ ਪੂਰਨ ਦਾ ਹਰ ਯਤਨ ਕਰੇ ।"

... .. ਜੁਲਾਈ-ਅਗਸਤ ਦਾ ਅੰਕ ਬਹੁਤ ਹੀ ਜਾਣਕਾਰੀ ਭਰਭੂਰ ਸੀ । ਅਨੁਵਾਦਿਤ ਰਚਨਾਵਾਂ ਦੀ ਬਜ਼ਾਏ ਮੂਲ ਰਚਨਾਵਾਂ ਵਧੇਰੇ ਦਿਆ ਕਰੋ । ਇਸ ਅੰਕ ਦੀ ਸੰਪਾਦਕੀ ਨਿਰਪੱਖ ਨਹੀਂ ਸੀ ।

ਮਿਲਖ ਰਾਜ, ਪਿੰਡ ਤੇ ਡਾਕ. ਤੇਲੂਪੁਰਾ
ਫਿਰੋਜ਼ਪੁਰ ।

.......ਤਰਕਸ਼ੀਲ ਦਾ ਅਕਤੂਬਰ ਅੰਕ ਬਹੁਤ ਹੀ ਵਧੀਆ ਲੱਗਿਆ । ਅਣਚਾਹਿਆ ਸ਼ੋਰ ਮਨੁੱਖ ਦੀ ਸਿਹਤ ਲਈ ਬਹੁਤ ਹੀ ਹਾਨੀਕਾਰਕ ਹੈ । ਵਿਦਿਆ ਦੀ ਪ੍ਰੀਭਾਸ਼ਾ ਬਹੁਤ ਵਧੀਆ ਢੰਗ ਨਾਲ ਦਿੱਤੀ ਗਈ ਹੈ । 'ਜਿਉਂਦੇ ਸ਼ਰਾਧ, ਦੇ ਅਖੀਰ ਤੇ ਇਹ ਸਤਰ ਵੀ ਲਿਖ੍ਹ ਦਿੱਤੀ ਜਾਂਦੀ ਤਾਂ ਹੋਰ ਵੀ ਵਧੀਆ ਹੁੰਦਾ :

"ਜਿਉਂਦੇ ਪਿਤਰ ਨਾ ਪੂਜ਼ੀਏ, ਮੂਏ ਸਰਾਧ ਕਰਾਏ ।
ਵੱਢੇ ਹੱਥ ਦਲਾਲ ਦੇ, ਜੋ ਏਹਿ ਮੱਤ ਦੇਹਿ ॥"

ਸੇਵਾ ਸਿੰਘ, ਚੁੱਗੇ ਕਲਾਂ
ਬਠਿੰਡਾ ।

.........ਰਸਾਲੇ ਵਿੱਚ ਮਿੰਨੀ ਕਹਾਣੀਆਂ ਅਤੇ ਚੁਟਕਲੇ ਵੀ ਦਿਆ ਕਰੋ ਤਾਂ ਕਿ ਬਚਿੱਆਂ ਲਈ ਇਹ ਰਸਾਲਾ ਹੋਰ ਵੀ ਰੋਚਕ ਬਣ ਸਕੇ ।

ਵਾਈ. ਪੀ. ਅਰੋੜਾ, ਤਲਵੰਡੀ ਭਾਈ ।

---

## ਤਰਲਾ

ਅਵਤਾਰ ਅਵੀ, ਮੋਗਾ

ਮਾਂ ! ਮੈਨੂੰ ਇੱਕ ਵਾਰ, ਸਿਰਫ ਇੱਕ ਵਾਰ,
ਬਾਹਰ ਦੀ ਦੁਨੀਆਂ ਵੇਖ ਲੈਣ ਦੇ ।
ਮਾਂ ! ਤੂੰ ਇੰਨੀ ਨਿਰਮੋਹੀ ਹੋ ਗਈ ਏਂ, ?
ਆਪਣੀ ਹੀ ਕੁੱਖ ਵਿਚ ਮੇਰਾ ਕਤਲ ਕਰਨ ਲੱਗੀ ਏਂ ?
ਤੇਰੇ ਅੰਦਰਲੀ ਮਮਤਾ ਸ਼ਾਇਦ ਮਰ ਚੁੱਕੀ ਏ,
ਮਾਂ ! ਚੱਲ ਭਾਵੇਂ ਮੇਰੇ ਜਨਮ ਦਾ ਮਾਤਮ ਹੀ ਮਨਾ ਲਵੀਂ,
ਪਰ ਮੈਨੂੰ ਵੀ ਇਹ ਦੁਨੀਆਂ ਵੇਖ ਲੈਣਦੇ ।
ਮਾਂ ! ਤੂੰ ਹਉਕਾ ਨਾ ਲੈ, ਮੈਂ ਤੇਰੇ ਤੇ ਬੋਝ ਨਹੀਂ ਬਣਾਂਗੀ,
ਮੈਂ ਆਪਣਾ ਭਾਰ ਖੁਦ ਸੰਭਾਲਾਂਗੀ, ਤੇ
ਸ਼ਾਇਦ ਤੇਰਾ ਹੀ ਸਹਾਰਾ ਬਣਾਂ,
ਬੱਸ ! ਮੇਰਾ ਜਿਉਣ ਦਾ ਹੱਕ ਖੁਦ ਨਾ ਖੋਹ,
ਮੈਨੂੰ ਜਿਉਣ ਦੇ, ਮਾਂ ।

# ਪਾਠਕ ਵਿਚਾਰ ਮੰਚ

ਪਾਠਕ ਵਿਚਾਰ ਮੰਚ ਦੀ ਵਿਚਾਧਾਰਾ ਨੂੰ ਜਾਰੀ ਰਖਦਿਆਂ ਅਸੀਂ ਪਾਠਕਾਂ ਦੀ ਵਿਚਾਰ ਗੋਸ਼ਟੀ ਲਈ ਸਮਾਜ ਦੇ ਇਕ ਬਹੁਤ ਹੀ ਅਹਿਮ ਮਸਲੇ ਤੇ ਵਿਚਾਰ ਮੰਗ ਰਹੇ ਹਾਂ। ਵਿਸ਼ਾ ਹੈ ; 'ਦਾਜ਼ ਇਕ ਲਾਹਨਤ ਕਿ ਵਰਦਾਨ' / ਪਾਠਕ ਇਸ ਵਿਸ਼ੇ ਤੇ ਆਪਣੇ ਵਿਚਾਰ ਤੁਰੰਤ ਭੇਜਣ ਤਾਂ ਕਿ ਅਸੀਂ ਤਰਕਸ਼ੀਲ ਦੇ 'ਜਨਵਰੀ-ਫਰਵਰੀ' ਅੰਕ ਵਿਚ ਯੋਗ ਵਿਚਾਰਾਂ ਨੂੰ ਢੁਕਵੀਂ ਥਾਂ ਦੇ ਸਕੀਏ। ਇਸ ਵਿਸ਼ੇ ਦੀ ਵਿਗਿਆਨਕ-ਵਿਸ਼ਲੇਸ਼ਣ ਵਿਧੀ ਦੁਆਰਾ ਹਰ ਪੱਖੋਂ ਘੋਖ ਕਰਕੇ ਪਾਠਕ ਆਪਣੇ ਵਿਚਾਰ ਭੇਜਣ।

-ਸੰਪਾਦਕ



If Undelivered, Please Return :

TARKSHEEL

Post Box Mo. 22

BARNALA-148101

PRINTED MATTER

To,

..................................................

..................................................

..................................................

..................................................